ਇਸ ਕਿਤਾਬ ਦਾ ਪਹਿਲਾਂ ਇਹ ਨਾਮ ਸੀ, ਜੋ ਬਦਲ ਗਿਆ। ਮੈਂ ਰੋਮਾਂਸ ਦੀ ਕਵਿਤਾ ਲਿਖਦਾ ਹਾਂ। ਇਹ ਸਭ ਨੂੰ ਪਤਾ ਹੈ। ਪਰ ਰੋਮਾਂਸ ਕੀ ਹੈ? ਇਹ ਸਭ ਨੂੰ ਪਤਾ ਨਹੀਂ ਹੁੰਦਾ।

ਦੁਨੀਆਂ ਵਿੱਚ ਜਿੰਨੀ ਵੀ ਰੋਮਾਂਸ ਦੀ ਕਵਿਤਾ ਲਿਖੀ ਗਈ ਹੈ, ਉਸ ਸਾਰੀ ਦਾ ਨਿਚੋੜ ਸਿਰਫ਼ ਚਾਰ ਲਾਈਨਾਂ ਵਿੱਚ ਹੀ ਲਿਖਿਆ ਜਾ ਸਕਦਾ ਹੈ। ਜਿਵੇਂ ਦੁਨੀਆ ਦੇ ਸਾਰੇ ਅਧਿਆਤਮ ਅਤੇ ਸਾਰੀਆਂ ਨੈਤਿਕ ਸਿੱਖਿਆਵਾਂ ਨੂੰ ਸਿਰਫ਼ ਇੱਕ ਸ਼ਬਦ 'ਬੈਲੈਂਸ' ਵਿੱਚ ਲਿਖਿਆ ਜਾ ਸਕਦਾ ਹੈ।

ਰੋਮਾਂਸ ਰਿਪੀਟ ਹੋ ਰਿਹਾ ਹੈ। ਕਿੰਨੇ ਮਨੁੱਖ ਲਗਾਤਾਰ ਇਸ 'ਚੋਂ ਲੰਘ ਰਹੇ ਹਨ। ਰਹਿੰਦੀ ਦੁਨੀਆਂ ਤੱਕ ਇਹ ਰਿਪੀਟ ਹੁੰਦਾ ਰਹੇਗਾ। ਪਰ ਇਸ ਦਾ ਆਕਰਸ਼ਣ ਨਹੀਂ ਘਟੇਗਾ। ਸਰੀਰ ਉਹਨਾਂ ਹੀ ਪਦਾਰਥਾਂ ਤੋਂ ਬਣ ਰਹੇ ਹਨ ਤੇ ਰੋਮਾਂਸ 'ਚੋਂ ਲੰਘ ਰਹੇ ਹਨ। ਇਸ ਦਾ ਤਲਿੱਸਮ ਨਹੀਂ ਟੁੱਟਦਾ। ਇਸੇ ਤਰ੍ਹਾਂ ਰੋਮਾਂਸ ਦੀ ਕਵਿਤਾ ਰਹਿੰਦੀ ਦੁਨੀਆਂ ਤੱਕ ਲਿਖੀ ਤੇ ਪੜ੍ਹੀ ਜਾਂਦੀ ਰਹੇਗੀ। ਭਾਵੇਂ ਇਹ ਓਹੀ ਕਾਲ਼ੇ ਅੱਖਰ ਨੇ ਜੋ ਅੱਗੇ-ਪਿੱਛੇ ਲਿਖ ਕੇ ਰਿਪੀਟ ਹੋ ਰਹੇ ਨੇ। ਫਿਰ ਵੀ ਚੰਗੇ ਲੱਗਦੇ ਹੀ ਰਹਿੰਦੇ ਨੇ। ਇਹ ਕਿਉਂ? ਕਿਉਂਕਿ ਰੋਮਾਂਸ ਇੱਕ ਊਰਜਾ ਹੈ। ਕਵਿਤਾ ਵੀ ਇੱਕ ਊਰਜਾ ਹੈ। ਊਰਜਾ ਕਦੇ ਵੀ ਬਾਸੀ ਨਹੀਂ ਹੁੰਦੀ, ਬੇਹੀ ਨਹੀਂ ਹੁੰਦੀ, ਪੁਰਾਣੀ ਨਹੀਂ ਹੁੰਦੀ। ਜਿਵੇਂ ਧੁੱਪ ਇੱਕ ਊਰਜਾ ਹੈ। ਹਜ਼ਾਰਾਂ ਸਾਲਾਂ ਤੋਂ ਓਹੀ ਧੁੱਪ ਹੈ। ਪਰ ਸਾਡੇ ਲਈ ਰੋਜ਼ ਨਵੀਂ ਹੈ। ਸਾਨੂੰ ਰੋਜ਼ ਇਸ ਦੀ ਲੋੜ ਹੈ।

ਇਸ ਕਿਤਾਬ ਦਾ ਨਾਮ ਬਦਲ ਗਿਆ। ਮਨੁੱਖ ਆਪਣੇ ਫੈਸਲੇ ਆਮ ਤੌਰ 'ਤੇ ਤਿੰਨ ਜਗ੍ਹਾ ਤੋਂ ਕਰਦਾ ਹੈ। ਦਿਮਾਗ ਤੋਂ, ਮਨ ਤੋਂ, ਆਤਮਾ ਤੋਂ। ਦਿਮਾਗ ਸਹੀ ਗ਼ਲਤ ਦਾ ਹਿਸਾਬ ਲਗਾਉਂਦਾ ਹੈ। ਮਨ ਸਿਰਫ਼ ਉਸ ਨੂੰ ਚੁਣਦਾ ਹੈ, ਜੋ ਚੰਗਾ ਲੱਗਦਾ ਹੈ। ਆਤਮਾ ਦੇ ਪੱਧਰ 'ਤੇ ਪਹੁੰਚਣਾ ਔਖਾ ਹੁੰਦਾ ਤੇ ਆਤਮਾ ਕਿਸੇ ਵੀ ਚੀਜ਼ ਦੀ ਪਰਵਾਹ ਨਹੀਂ ਕਰਦੀ। ਤੁਹਾਡੀ ਵੀ ਨਹੀਂ। ਉਹ ਫੈਸਲਾ ਕੁਦਰਤ ਦਾ ਹੁੰਦਾ ਹੈ। ਉਹ ਫੈਸਲਾ ਤੁਹਾਡੇ ਦੋਹਾਂ ਸਰੀਰਾਂ: ਸੂਖ਼ਮ ਸਰੀਰ ਤੇ ਸਥੂਲ ਸਰੀਰ ਜਿਨ੍ਹਾਂ ਤੋਂ ਸਾਡਾ ਇੱਕ ਸਰੀਰ ਬਣਦਾ ਹੈ, ਵਿੱਚੋਂ ਸੂਖ਼ਮ ਸਰੀਰ ਦਾ ਫੈਸਲਾ ਹੁੰਦਾ ਹੈ।

ਅਸੀਂ ਸਭ ਦੇਖਦੇ ਸੁਣਦੇ, ਮਹਿਸੂਸ ਕਰਦੇ ਰਹਿੰਦੇ ਹਾਂ। ਜਦੋਂ ਸਾਡੀ ਸੁਰਤ ਟਿਕ ਜਾਂਦੀ ਹੈ। ਕੁਝ ਚੀਜ਼ਾਂ, ਗੱਲਾਂ ਜਾਂ ਸ਼ਬਦ ਓਦੋਂ ਤੈਰ ਕੇ ਉੱਪਰ ਆ ਜਾਂਦੇ ਹਨ। ਮੈਂ ਉਸੇ ਨੂੰ ਕਵਿਤਾ ਮੰਨਦਾ ਹਾਂ। ਕਵਿਤਾ ਜ਼ਿੰਦਗੀ 'ਚੋਂ ਆਪਣੇ ਆਪ ਤੁਹਾਡੇ ਕੋਲ ਆ ਜਾਂਦੀ ਹੈ।

ਘਰ ਵਿੱਚ ਜਦੋਂ ਮੇਰੀ ਮਾਂ, ਪਤਨੀ ਜਾਂ ਬੱਚੇ ਸੌਂਦੇ ਹਨ, ਤਾਂ ਮੈਨੂੰ ਸਭ ਤੋਂ ਵੱਧ ਇਹ ਫ਼ਿਕਰ ਹੁੰਦੀ ਹੈ। ਕੋਈ ਖੜਕਾ ਨਾ ਕਰੇ। ਫੋਨ ਸਾਈਲੈਂਟ ਮੋਡ 'ਤੇ

ਕਰ ਲੈਂਦਾ ਹਾਂ। ਪਿਛਲੇ ਸਾਲਾਂ 'ਚ ਸੈਂਕੜੇ ਵਾਰ ਮੇਰੇ ਮੂੰਹੋਂ ਇਹ ਸ਼ਬਦ ਦੁਹਰਾਏ ਗਏ ਹਨ, ਘਬਰਾਉਣਾ ਨਾ ਕਰਨਾ, ਤਾਂ ਮੇਰੀ ਸੁਰਤ ਨੇ ਇਹੀ ਜਾਣਿਆ ਇਨ੍ਹਾਂ ਤਿੰਨ ਸ਼ਬਦਾਂ ਨੇ ਪਿਛਲੇ ਸਮੇਂ ਵਿੱਚ ਮੈਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ। ਮੇਰੀ ਆਤਮਾ ਨੇ ਕਿਹਾ। ਇਸ ਕਿਤਾਬ ਦਾ ਨਾਮ ਏਹੀ ਹੋਣਾ ਚਾਹੀਦਾ। ਇਹੀ ਹੋਣਾ ਚਾਹੀਦਾ।

'ਹੈਲੋ.....! ਮੈਂ ਬੋਲ ਰਹੀ ਹਾਂ। ਇਹ ਨਾਮ ਇਸ ਤੋਂ ਅਗਲੀ ਕਿਤਾਬ ਦਾ ਹੋਵੇਗਾ। ਇੱਕ ਕਾਰਨ ਇਹ ਵੀ ਸੀ ਕਿ ਇਸ ਕਿਤਾਬ ਵਿੱਚ ਸਿਰਫ਼ ਇੱਕ ਕਵਿਤਾ ਹੈ, ਜਿਸ ਦਾ ਨਾਮ, ਹੈਲੋ.........! ਮੈਂ ਬੋਲ ਰਹੀ ਹਾਂ, ਹੈ' ਜਦੋਂ ਕੋਈ ਔਰਤ ਇਹ ਆਖਦੀ ਹੈ: ਮੈਂ ਬੋਲ ਰਹੀ ਹਾਂ, ਤਾਂ ਇਨ੍ਹਾਂ ਸ਼ਬਦਾਂ ਦੇ ਪਿੱਛੇ ਇੰਨਾ ਕੁਝ ਚੱਲਦਾ ਹੈ ਕਿ ਉਸ ਨੂੰ ਸਿਰਫ਼ ਇੱਕ ਕਵਿਤਾ ਵਿੱਚ ਨਹੀਂ ਲਿਖਿਆ ਜਾ ਸਕਦਾ। ਮੈਨੂੰ ਇਹੀ ਲੱਗਿਆ। ਉਸ ਸਭ ਨੂੰ ਕਹਿਣ ਲਈ ਘੱਟੋ-ਘੱਟ ਇੱਕ ਪੂਰੀ ਕਿਤਾਬ ਚਾਹੀਦੀ ਹੈ।

ਇਸ ਕਿਤਾਬ ਵਿੱਚ ਕਾਫ਼ੀ ਨਿੱਕੀਆਂ ਕਵਿਤਾਵਾਂ ਹਨ। ਹੋ ਸਕਦਾ ਹੈ, ਕਿਸੇ ਨੂੰ ਇਹ ਕਵਿਤਾਵਾਂ ਨਾ ਲੱਗਣ। ਪਰ ਇਹ ਸੱਚ ਹੈ। ਇੱਕ ਨਿੱਕੀ ਕਵਿਤਾ ਹੀ ਬਹੁਤ ਵੱਡੀ ਹੋ ਸਕਦੀ ਹੈ।

ਮੈਨੂੰ ਲੱਗਦਾ ਹੈ। ਸਾਡੇ 'ਚੋਂ ਕਾਫ਼ੀ ਜਣੇ ਆਪਣੇ ਮਨ ਦਾ ਟਿਕਾਅ ਗਵਾ ਰਹੇ ਹਨ। ਸਹਿਜਤਾ, ਸਹਿਣਸ਼ੀਲਤਾ ਗਵਾਚ ਰਹੀ ਹੈ। ਆਪਣੇ ਮਨ ਨੂੰ ਟਿਕਾਅ 'ਚ ਲੈ ਆਓ। ਮੈਂ ਇਸ ਕਿਤਾਬ ਬਾਰੇ ਵੀ ਇਹੀ ਆਖਣਾ ਚਾਹਾਂਗਾ। ਇਸ ਨੂੰ ਆਰਾਮ ਨਾਲ ਸ਼ੁਰੂ ਤੋਂ ਪੜ੍ਹਨਾਂ ਤੇ ਸਕੂਨ ਨਾਲ ਭਰ ਜਾਣਾ।

ਮੈਂ ਤੁਹਾਡੇ ਮਨੁੱਖ ਹੋਣ ਦਾ ਫ਼ਿਕਰ ਕਰਦਾ ਹਾਂ...

**-ਸੂਹੇ ਅੱਖਰ**

ਕੀੜੀਆਂ ਦੇ ਨਾਂ
ਜਿਨ੍ਹਾਂ ਨੂੰ ਨਹੀਂ ਪਤਾ
ਜਿਹੜੀਆਂ ਚੀਜ਼ਾਂ ਦੇ ਥੱਲੇ
ਉਹ ਲਤੜ ਕੇ ਮਰਦੀਆਂ ਹਨ
ਉਹਨਾਂ 'ਚ ਮਨੁੱਖ ਦੇ ਪੈਰ ਵੀ ਸ਼ਾਮਿਲ ਹਨ।



ਮੇਰੀ ਭਟਕਣਾ ਹੀ
ਮੇਰੀ ਮੁਕਤੀ ਹੈ

ਕੁਝ ਸਮਾਧੀਆਂ
ਮੌਤ ਵੀ ਨਹੀਂ ਤੋੜਦੀ

ਮੈਨੂੰ ਕਦੇ ਨਾ ਮਿਲਣਾ

ਇਸੇ ਤਰ੍ਹਾਂ ਰਹਿਣ ਦੇਵੀਂ
ਚੁੱਪ-ਚਾਪ ਬੈਠਾ ਹੋਇਆ
ਤੇਰੀ ਉਸਤਤ ਵਿੱਚ ਲੀਨ

ਅੱਖਾਂ ਬੰਦ ਕੀਤਿਆਂ
ਇਬਾਦਤ ਵਿੱਚ

ਖੜਕਾ ਨਾ ਕਰਨਾ

**-ਸੂਹੇ ਅੱਖਰ**

ਜਦੋਂ ਤੁਹਾਡਾ ਮਨ, ਅਣਗਿਣਤ ਘੜੀਆਂ, ਕਿਸੇ ਦੇਹ ਦੀ ਪਰਿਕਰਮਾ ਕਰਨ ਲੱਗਦਾ ਹੈ, ਤਾਂ ਉਸ ਸਮੇਂ ਤੁਸੀਂ ਆਪ ਹੀ ਇੱਕ ਕਵਿਤਾ ਹੁੰਦੇ ਹੋ।



ਜਦੋਂ ਮੈਂ ਕਵੀ ਨਹੀਂ ਹੁੰਦਾ
ਉਦੋਂ ਮੈਨੂੰ
ਰੱਦੀ ਵਿੱਚ ਵੇਚਿਆ ਜਾ ਸਕਦਾ ਹੈ



ਖਾਣੇ ਨਾਲ ਭਰੇ ਭਾਂਡੇ ਦੀ ਅਵਾਜ਼
ਸੰਗੀਤ ਦੀ
ਸਭ ਤੋਂ ਉੱਚੀ ਅਵਸਥਾ ਹੈ

ਤੈਨੂੰ ਪਤੈ ? ਸਾਡੇ ਆਸ-ਪਾਸ ਜੋ ਹਵਾ ਚੱਲਦੀ ਹੈ। ਮਹਿਸੂਸ ਵੀ ਨਹੀਂ ਹੁੰਦੀ, ਕਈ ਵਾਰ ਹਵਾ ਜਦੋਂ ਇੱਕ ਖ਼ਾਸ ਵੇਗ ਵਿੱਚ ਵਗਦੀ ਹੈ ਫਿਰ ਸ਼ੂਕਦੀ ਹੈ। ਜਿਵੇਂ ਕੋਈ ਸੀਟੀਆਂ ਮਾਰਦਾ ਹੈ। ਬੜਾ ਆਕਰਸ਼ਕ ਗੁੰਜਾਰ ਪੈਦਾ ਹੁੰਦਾ ਹੈ। ਉਸ ਤਰ੍ਹਾਂ ਦਾ ਵੇਗ ਮੈਨੂੰ ਅਕਰਸ਼ਿਤ ਕਰਦਾ ਹੈ। ਉਸੇ ਤਰ੍ਹਾਂ ਦਾ ਹੀ ਵੇਗ ਮੈਂ ਤੇਰੇ ਕੋਲ ਲੱਭਦਾ ਹਾਂ।

ਪਰ ਤੈਨੂੰ ਹੋਰ ਨਾਜ਼ੁਕ ਹੋਣਾ ਪਵੇਗਾ। ਹਾਲੇ ਤਾਂ ਕਵਿਤਾ ਤੇਰੇ 'ਤੇ ਅਸਰ ਨਹੀਂ ਕਰਦੀ। ਇਸ ਧਰਤੀ 'ਤੇ ਕੁਝ ਅਸਥਾਨ ਹਨ, ਜਿਨ੍ਹਾਂ ਵਿੱਚ ਪਏ ਪੱਥਰਾਂ 'ਤੇ ਕੁਝ ਸ਼ਬਦ ਲਿਖੇ ਹੋਏ ਹਨ। ਪੱਥਰਾਂ ਨੂੰ ਕੋਈ ਫ਼ਰਕ ਨਹੀਂ ਪੈਂਦਾ। ਵਰ੍ਹਿਆਂ ਤੋਂ ਸ਼ਬਦ ਉਨ੍ਹਾਂ 'ਤੇ ਲਿਖੇ ਜਾਂ ਉਕਰੇ ਹੋਏ ਹਨ। ਉਹਨਾਂ 'ਤੇ ਕੋਈ ਅਸਰ ਨਹੀਂ ਹੋਇਆ। ਮੈਂ ਤੈਨੂੰ ਉਸ ਤਰ੍ਹਾਂ ਦੀ ਨਹੀਂ ਚਾਹੁੰਦਾ। ਕੋਈ ਜਿਉਂਦੇ ਜੀ ਪੱਥਰ ਕਿਉਂ ਹੋਵੇ। ਮੈਂ ਉਡੀਕ ਕਰਾਂਗਾ।

ਸਦੋ-ਸਦ ਤਾਂ ਕੁਝ ਵੀ ਨਹੀਂ ਰਹਿੰਦਾ। ਜਦੋਂ ਧਰਤੀ ਖਤਮ ਹੋਵੇਗੀ। ਧੂੜ-ਧੱਪਾ ਉੱਡ ਰਿਹਾ ਹੋਵੇਗਾ। ਉਦੋਂ ਵੀ ਕੋਈ ਨਿੱਕੀ ਜਿਹੀ ਤਿਤਲੀ ਜ਼ਰੂਰ ਜਿਉਂਦੀ ਬਚ ਜਾਵੇਗੀ, ਤੇ ਉਹ ਸਾਰੀ ਤਬਾਹੀ 'ਤੇ ਬੇਖ਼ਬਰ, ਸਾਰੇ ਘੋਰ-ਗੁਬਾਰ ਵਿੱਚ ਕੋਈ ਫੁੱਲ ਲੱਭ ਰਹੀ ਹੋਵੇਗੀ।

ਦੁਨਿਆਵੀ ਗੱਲਾਂ ਤਾਂ ਕਦੋਂ ਦੀਆਂ ਖਤਮ ਹੋ ਚੁੱਕੀਆਂ ਨੇ ਤੇ ਮੈਂ ਉਸੇ ਤਰ੍ਹਾਂ ਦਾ ਹਾਂ, ਉਡੀਕ ਦੀ ਧੂੜ ਵਿੱਚ ਤੈਨੂੰ ਲੱਭ ਰਿਹਾ।



ਹਰ ਰੋਜ਼ ਅਣਗਿਣਤ ਕੀੜੀਆਂ ਮਨੁੱਖਾਂ ਦੇ ਪੈਰਾਂ ਥੱਲੇ ਲਤੜ ਕੇ ਮਰਦੀਆਂ ਹਨ। ਮੈਨੂੰ ਨਹੀਂ ਲੱਗਦਾ ਉਹਨਾਂ ਨੇ ਕਦੀ ਸੋਚਿਆ ਹੋਵੇਗਾ, ਕਿ ਜੇ ਸਾਰੇ ਮਨੁੱਖ ਮਰ ਜਾਣ ਤਾਂ ਅਸੀਂ ਸੌਖੀਆਂ ਹੋ ਜਾਈਏ।



ਜੋ ਮੈਂ ਤੈਨੂੰ ਨਹੀਂ ਕਿਹਾ
ਉਹ ਸ਼ਬਦ ਬਣ ਕੇ
ਮੇਰੀ ਦੇਹ 'ਤੇ ਉੱਗ ਆਇਆ ਹੈ

ਰੋਣਾ ਵੀ ਦਾਤ ਹੈ
ਜੇ ਮੀਂਹ ਨਾ ਪਵੇ
ਅਸਮਾਨ ਧੂੜ ਨਾਲ ਭਰ ਜਾਂਦਾ ਹੈ

# ਖੜਕਾ ਨਾ ਕਰਨਾ

ਖੜਕਾ, ਅਵਾਜ਼ ਤੋਂ ਵੱਡਾ ਹੁੰਦਾ ਹੈ, ਚੁੱਪ ਤੋਂ ਛੋਟਾ। ਚੁੱਪ ਤੋਂ ਬਹੁਤ ਛੋਟਾ ਹੁੰਦਾ ਹੈ। ਖੜਕਾ ਸੁਣਦਿਆਂ, ਚੁੱਪ ਨਹੀਂ ਟੁੱਟਦੀ, ਚੁੱਪ ਹੋਰ ਗਹਿਰੀ ਹੋ ਜਾਂਦੀ ਹੈ ਤੇ ਆਪਣੀਆਂ ਜੜ੍ਹਾਂ ਪਤਾਲ 'ਚ ਲਾ ਲੈਂਦੀ ਹੈ। ਚੁੱਪ ਜਿਹੇ ਬੰਦੇ, ਖੜਕਾ ਸੁਣਦਿਆਂ ਸੁੰਨ ਹੋ ਜਾਂਦੇ ਹਨ। ਖੜਕਾ ਨਹੀਂ ਤੋੜ ਸਕਦਾ ਚੁੱਪ ਨੂੰ। ਖੜਕਾ ਨਾ ਕਰਨਾ, ਜਦੋਂ ਧੀਆਂ ਸੌਂਦੀਆਂ ਹਨ। ਜਦੋਂ ਸੌਂਦੀਆਂ ਹੋਈਆਂ ਧੀਆਂ ਥੋੜ੍ਹਾ ਜਿਹਾ ਮੁਸਕੁਰਾਉਂਦੀਆਂ ਹਨ। ਖੜਕਾ ਨਾ ਕਰਨਾ, ਕਿਤੇ ਕੋਈ ਸੁਪਨਾ ਟੁੱਟ ਜਾਵੇ।

ਜਦੋਂ ਸੁਪਨੇ ਵੇਖਦੀਆਂ ਹਨ ਧੀਆਂ, ਹਾਂ ਉਦੋਂ ਹੀ ਤਾਂ ਆਪਣੀਆਂ ਤਕਲੀਫ਼ਾਂ ਭਰੀ ਆਉਣ ਵਾਲੀ ਜ਼ਿੰਦਗੀ 'ਚੋਂ ਚੁਰਾ ਰਹੀਆਂ ਹੁੰਦੀਆਂ ਨੇ ਸਵਰਗ ਦੇ ਕੁਝ ਟੁਕੜੇ।

ਖੜਕਾ ਨਾ ਕਰਨਾ ਜਦੋਂ ਕੁੜੀਆਂ ਲਾਉਂਦੀਆਂ ਹਨ, ਪਹਿਲੀ ਵਾਰ ਮਹਿੰਦੀ, ਕਿਤੇ ਕੋਈ ਫੁੱਲ ਟੁੱਟ ਜਾਵੇ, ਬਣਨ ਤੋਂ ਪਹਿਲਾਂ।

ਜਦੋਂ ਕੋਈ ਬੱਚਾ ਦੁੱਧ ਚੁੰਘਦਾ ਹੈ। ਉਹ ਇੱਕਦਮ ਛੱਡ ਦੇਵੇਗਾ, ਆਪਣੀ ਮਾਂ ਦਾ ਦੁੱਧ ਤੇ ਰੁਕ ਜਾਵੇਗਾ ਉਸ ਦਾ ਹੱਥ, ਜੋ ਦੁੱਧ ਚੁੰਘਦਿਆਂ, ਬੱਚੇ ਦੇ ਅੱਖਾਂ ਮੀਚਿਆਂ ਹੀ, ਆਪਣੀ ਮਾਂ ਦੇ ਚਿਹਰੇ ਤੇ ਵਾਲਾਂ 'ਚ ਤੇ ਕਦੇ ਦੂਜੀ ਛਾਤੀ 'ਤੇ ਫਿਰ ਰਿਹਾ ਸੀ। ਕਦੇ ਬੱਚਾ ਖਿੱਚ ਰਿਹਾ ਸੀ, ਆਪਣੀ ਮਾਂ ਦੇ ਕੰਨ ਦੀ ਵਾਲ਼ੀ।

ਖੜਕਾ ਸੁਣਦਿਆਂ ਬੱਚਾ ਇੱਕਦਮ ਤੱਕੇਗਾ ਹੈਰਾਨ ਅੱਖਾਂ ਨਾਲ, ਖੁੱਲ੍ਹੇ ਮੂੰਹ ਨਾਲ, ਤੁਹਾਡੇ ਵੱਲ, ਜਿਵੇਂ ਕਿਸੇ ਰਿਸ਼ੀ ਦਾ ਧਿਆਨ ਟੁੱਟਦਾ ਹੈ ਤੇ ਜਾਇਆ ਜਾਵੇਗਾ ਮਾਂ ਦੀਆਂ ਛਾਤੀਆਂ 'ਚੋਂ ਵਹਿੰਦਾ ਹੋਇਆ ਦੁੱਧ। ਹਾਂ ਇਸੇ ਲਈ ਖੜਕਾ ਨਾ ਕਰਨਾ।

ਤੇ ਖੜਕਾ ਨਾ ਕਰਨਾ।

ਜਦੋਂ ਧੀਆਂ ਪਹਿਲੀ ਵਾਰ ਸ਼ੀਸ਼ਾ ਵੇਖਦੀਆਂ ਹਨ।

## ਚਾਨਣ ਵਰਗੀ ਕੁੜੀ

ਕਿਸੇ ਦੋ ਜਾਣਿਆ ਦੀ ਪਹਿਲੀ ਮੁਲਾਕਾਤ
ਇੱਕ ਆਦਮੀ, ਇੱਕ ਔਰਤ

ਤੇ ਪਹਿਲੀ ਮੁਲਾਕਾਤ ਦੇ ਪਹਿਲੇ ਸ਼ਬਦ ਇਹ ਹੋਣ
ਸੋਚਿਆ ਵੀ ਨਹੀਂ ਜਾ ਸਕਦਾ

ਉਹ ਸਾਦ ਮੁਰਾਦੀ ਜਿਹੀ
ਮੇਰੇ ਸਾਹਮਣੇ ਖੜ੍ਹੀ ਸੀ
ਬਿਨਾ ਮੇਕਅੱਪ

ਮੈਂ ਉਸ ਦਾ ਹਾਲ ਪੁੱਛਿਆ
ਪਰ ਜਵਾਬ ਵਿੱਚ

ਮੁਕਤੀ ਨੇ ਕਿਹਾ
'ਇਹ ਸ਼ਮਸ਼ਾਨ ਘਾਟ ਹੈ
ਮੈਂ ਇੱਕ ਦਿਨ ਏਥੇ ਆ ਜਾਣਾ'

'ਏਥੇ ਤਾਂ ਸਭ ਨੇ ਆਉਣਾ'
ਇਹ ਮੈਂ ਕਿਹਾ

ਮੁਕਤੀ ਬੜੀ ਅੰਤਰਮੁਖੀ ਜਿਹੀ ਦਿਸਦੀ ਹੈ
ਉਸ ਦੀਆਂ ਕਿੰਨੀਆਂ ਹੀ ਤਸਵੀਰਾਂ
ਮੈਂ ਵੇਖੀਆਂ

ਇੱਕ ਤਸਵੀਰ ਵਿੱਚ ਇਸ ਤਰ੍ਹਾਂ ਲੱਗਦੀ ਹੈ
ਜਿਵੇਂ ਨਸ਼ੇ ਨਾਲ ਰੱਜੀ ਹੋਵੇ, ਪੂਰੀ ਟੁੰਨ
ਖੜ੍ਹੀਆਂ ਅੱਖਾਂ, ਚਿਹਰੇ 'ਤੇ ਇੱਕ ਠਹਿਰਾਅ

ਇੱਕ ਨਿੱਕੀ ਜਿਹੀ ਮੁਲਾਕਾਤ ਬਾਅਦ
ਉਹ ਚਲੀ ਗਈ

ਮੈਨੂੰ ਸਮਝ ਨਹੀਂ ਆਇਆ, ਉਹ ਕਿਉਂ ਆਈ ਸੀ
ਮਿਲਣ ਤੋਂ ਪਹਿਲਾਂ ਉਸ ਨੇ ਏਨਾ ਹੀ ਕਿਹਾ ਸੀ:
'ਮੈਂ ਤੁਹਾਨੂੰ ਵੇਖਣ ਆ ਸਕਦੀ ਹਾਂ?'
...
ਇਸ ਮੁਲਾਕਾਤ ਦੇ ਬਾਅਦ
ਮੈਨੂੰ ਲੱਗਦਾ ਰਿਹਾ, ਕੁਝ ਅਧੂਰਾ ਹੈ
ਕੁਝ ਰਹਿ ਗਿਆ ਹੈ
ਇਸ ਨਿੱਕੀ ਜਿਹੀ ਮੁਲਾਕਾਤ ਵਿੱਚ
ਉਸ ਨੇ ਮੇਰਾ ਪੂਰਾ ਧਿਆਨ ਆਪਣੇ ਵੱਲ ਖਿੱਚ ਲਿਆ
ਮੇਰੇ ਨਾਲ ਏਦਾਂ ਕਦੇ ਨਹੀਂ ਹੁੰਦਾ

ਮੈਨੂੰ ਬਹੁਤੀਆਂ ਔਰਤਾਂ
ਆਦਮੀਆਂ ਵਾਂਗ ਹੀ ਲੱਗਦੀਆਂ ਨੇ
ਤੇ ਆਦਮੀ ਖ਼ਾਲੀ ਖ਼ਾਲੀ

ਮੈਂ ਮੁਕਤੀ ਨਾਲ ਅਕਸਰ ਗੱਲ ਕਰਦਾ
ਤੇ ਉਸ ਨੂੰ ਦੁਬਾਰਾ ਮਿਲਣ ਬਾਰੇ ਸੋਚਦਾ
ਪਰ ਮੈਨੂੰ ਬਹੁਤੇ ਮਿਲਣ ਵਾਲੇ ਲੋਕ ਇਸੇ ਤਰ੍ਹਾਂ ਦੇ ਹਨ
ਉਹ ਮੈਨੂੰ ਸਿਰਫ਼ ਇੱਕ ਵਾਰ ਮਿਲਦੇ ਨੇ
ਫੇਰ ਕਦੇ ਵੀ ਨਹੀਂ
ਪਤਾ ਨਹੀਂ ਕਿਉਂ
ਤੇ ਅਕਸਰ ਮੇਰੇ ਨਾਲ ਬਹੁਤੀ ਗੱਲਬਾਤ ਕਰਨ ਵਾਲੇ ਲੋਕ
ਸਾਲ ਕੁ ਬਾਅਦ ਮਰ ਜਾਂਦੇ ਨੇ

ਮੁਕਤੀ ਨੂੰ ਮੈਂ ਇਹ ਸਭ ਦੱਸਿਆ
ਪਰ ਉਸ ਦਾ ਜਵਾਬ ਸੀ
ਅਸੀਂ ਤਾਂ ਮਿਲਣਾ ਹੈ
ਵਾਰ ਵਾਰ ਮਿਲਣਾ ਹੈ
ਉਸ ਨੂੰ ਏਨਾ ਵਿਸ਼ਵਾਸ ਕਿਉਂ ਸੀ, ਮੈਨੂੰ ਨਹੀਂ ਪਤਾ
ਉਹ ਕਹਿੰਦੀ: 'ਮੈਨੂੰ ਬਹੁਤ ਕੁਝ ਪਤਾ ਲੱਗ ਜਾਂਦਾ'

ਉਹ ਫਕੀਰਾਂ ਵਾਂਗ ਬੋਲਦੀ ਹੈ
ਇੱਕ ਮਸਤੀ ਵਿੱਚ ਤੁਰਦੀ ਹੈ

ਬੋਲਣ ਲੱਗੀ ਤਾਂ ਬਿਲਕੁਲ ਵੀ ਲਿਹਾਜ਼ ਨਹੀਂ ਕਰਦੀ
ਜਿਵੇਂ ਸੱਟੇ ਦਾ ਨੰਬਰ ਦੇਣ ਵਾਲੇ ਸਾਧ
ਲੋਕਾਂ ਨੂੰ ਗਾਲਾਂ ਕੱਢਦੇ ਨੇ
ਉਸ ਦੀਆਂ ਕਹੀਆਂ ਕੁਝ ਗੱਲਾਂ
ਮੈਨੂੰ ਬਹੁਤੀਆਂ ਹੀ ਚੰਗੀਆਂ ਲੱਗਦੀਆਂ
ਕਹਿੰਦੀ: 'ਮੇਰੇ ਕੋਲ ਸੋਚ ਕੇ ਆਉਣਾ
ਜੇ ਆਉਣਾ, ਤਾਂ ਹਮੇਸ਼ਾ ਲਈ ਆਉਣਾ
ਪੂਰੇ-ਸੂਰੇ ਆਉਣਾ
ਆਪਣੀਆਂ ਸਾਰੀਆਂ ਕਮਜ਼ੋਰੀਆਂ
ਆਪਣੀਆਂ ਸਾਰੀਆਂ ਤਕਲੀਫ਼ਾਂ ਸਮੇਤ
ਮੈਂ ਤੁਹਾਨੂੰ ਅਧੂਰਾ ਸਵੀਕਾਰ ਨਹੀਂ ਕਰਾਂਗੀ'

ਮੈਨੂੰ ਹੈਰਾਨੀ ਇਸ ਗੱਲ ਦੀ ਹੈ
ਅਸੀਂ ਕਿਵੇਂ ਇੱਕ ਦੂਜੇ ਦੀ ਜ਼ਿੰਦਗੀ 'ਚ ਆ ਗਏ
ਭਾਵੇਂ ਕੁਦਰਤ ਦਾ ਇਹ ਭੇਦ ਮੈਂ ਜਾਣਦਾ ਹਾਂ
ਅਸੀਂ ਆਪਣੀ ਮਰਜ਼ੀ ਨਾਲ
ਕਿਸੇ ਦੀ ਜ਼ਿੰਦਗੀ 'ਚ ਨਹੀਂ ਆਉਂਦੇ
ਨਾ ਹੀ ਕਿਸੇ ਨੂੰ ਛੱਡ ਕੇ ਜਾ ਸਕਦੇ ਹਾਂ
ਇਹ ਕੁਦਰਤ ਹੀ ਕਰਦੀ ਹੈ

ਮੈਂ ਮੁਕਤੀ ਨੂੰ ਪੁੱਛਿਆ:
'ਇੱਕ ਗੱਲ ਤਾਂ ਦੱਸ ?
ਸਾਡੇ ਵਿੱਚ ਤਾਂ ਕੋਈ ਰਿਸ਼ਤਾ ਵੀ ਨਹੀਂ
ਅਸੀਂ ਅਚਾਨਕ ਹੀ ਮਿਲ ਗਏ ਹਾਂ
ਤੈਨੂੰ ਕੀ ਲੱਗਦਾ ?'

ਮੁਕਤੀ ਨੇ ਕਿਹਾ:
'ਮੈਨੂੰ ਔਰਤ ਬਣਾਇਆ ਕੁਦਰਤ ਨੇ
ਮੈਂ ਔਰਤ ਹੋਣ ਦਾ ਭੇਦ ਜਾਣਦੀ ਹਾਂ
ਆਦਮੀ ਕੁੱਖ 'ਚੋਂ ਪੈਦਾ ਹੁੰਦਾ
ਤੇ ਜਿਹੜੀ ਦੇਹ ਵਿੱਚ ਉਹ ਬਣਦਾ
ਉਸ 'ਚ ਅਚਾਨਕ ਹੀ ਆ ਜਾਂਦਾ

ਇਸ ਤੋਂ ਪਹਿਲਾਂ ਤਾਂ ਉਹ ਉਸ ਦੇਹ ਦਾ ਵੀ ਕੁਝ ਨਹੀਂ ਲੱਗਦਾ
ਹੁੰਦਾ
ਫੇਰ ਉਸ ਦਾ ਹਿੱਸਾ ਬਣ ਜਾਂਦਾ
ਅਸੀਂ ਵੀ ਇਸੇ ਤਰ੍ਹਾਂ ਮਿਲੇ ਹਾਂ, ਅਚਾਨਕ'

ਬਹੁਤੀ ਵਾਰ ਉਹ ਇਸੇ ਤਰ੍ਹਾਂ ਦੀਆਂ ਗੱਲਾਂ ਆਖਦੀ

ਮੈਨੂੰ ਪਤਾ ਸੀ
ਜਿਸ ਨਾਮ ਨਾਲ ਮੈਂ ਮੁਕਤੀ ਨੂੰ ਜਾਣਦਾ ਹਾਂ
ਉਹ ਉਸ ਦਾ ਅਸਲੀ ਨਾਮ ਨਹੀਂ ਹੈ
ਜਦੋਂ ਦੂਸਰੀ ਵਾਰ ਮੈਂ ਉਸ ਨੂੰ ਮਿਲਿਆ
ਮੈਂ ਪੁੱਛਿਆ: 'ਤੇਰਾ ਅਸਲੀ ਨਾਂ ਕੀ ਏ ?'

ਉਹ ਕੁਝ ਦੇਰ ਚੁੱਪ ਰਹੀ
ਉਸ ਨੂੰ ਝਿਜਕ ਜਿਹੀ ਸੀ ਸ਼ਾਇਦ

ਫਿਰ ਬੋਲੀ: 'ਮੁਕਤੀ'
ਪਰ ਇਹ ਤਾਂ ਸਿਰਫ਼ ਮੇਰਾ ਨਾਮ ਹੀ ਹੈ
ਵੈਸੇ ਮੈਂ ਮੁਕਤੀ ਨਹੀਂ ਹਾਂ
ਭਟਕਣਾ ਹਾਂ
ਮੈਂ ਬਹੁਤ ਦੇਰ ਤੋਂ ਕਿਸੇ ਲਈ ਭਟਕ ਰਹੀ ਹਾਂ
ਪਤਾ ਨਹੀਂ ਕਿਉਂ
ਜਿਸ ਲਈ ਭਟਕ ਰਹੀ ਹਾਂ, ਉਸ ਨੂੰ ਪਤਾ ਕਿਉਂ ਨਹੀਂ ਲੱਗਦਾ
ਜੇ ਕੁਝ ਦਿਨ ਉਸ ਨੂੰ ਨਾ ਵੇਖਾਂ
ਮੇਰਾ ਸਾਹ ਬੰਦ ਹੋਣ ਲੱਗਦਾ
ਜਿਉਂਦੇ ਰਹਿਣ ਲਈ
ਸਾਹ ਦਾ ਆਉਣਾ ਤਾਂ ਜ਼ਰੂਰੀ ਹੈ ਨਾ ?
ਮੈਨੂੰ ਘਰ ਚੰਗਾ ਨਹੀਂ ਲੱਗਦਾ, ਨਾ ਕੋਈ ਰਿਸ਼ਤਾ

ਮੈਂ ਉਸਦੀ ਗੱਲ ਵਿੱਚੋਂ ਹੀ ਟੋਕ ਦਿੱਤੀ ਤੇ ਕਿਹਾ
'ਪਰ ਅਸੀਂ ਸਾਰਾ ਕੁਝ ਇਸ ਕਰਕੇ ਤਾਂ ਨਹੀਂ ਛੱਡ ਸਕਦੇ
ਕਿ ਉਹ ਸਾਨੂੰ ਚੰਗਾ ਨਹੀਂ ਲੱਗਦਾ
ਤੇ ਔਰਤਾਂ ਲਈ ਤਾਂ ਹੋਰ ਵੀ ਖ਼ਤਰਨਾਕ ਹੁੰਦਾ

ਘਰ ਛੱਡਣਾ'

ਮੁਕਤੀ ਨੇ ਕਿਹਾ:
'ਮੈਂ ਔਰਤ ਕਿੱਥੇ ਰਹੀ ਹਾਂ, ਹੁਣ
ਮੇਰੀ ਦੇਹ ਔਰਤ ਦੀ ਹੈ
ਪਰ ਔਰਤ ਸਿਰਫ਼ ਉਦੋਂ ਹੀ ਹੁੰਦੀ ਹਾਂ
ਜਦੋਂ ਉਸ ਦੇ ਕੋਲ ਹੋਵਾਂ
ਉਦੋਂ ਮੈਂ ਸੰਪੂਰਨ ਔਰਤ ਹੋਣ ਲੱਗਦੀ ਹਾਂ
ਜੇ ਉਹ ਮੈਨੂੰ ਛੂਹ ਵੀ ਲਵੇ
ਉਦੋਂ ਮੇਰੀ ਦੇਹ ਔਰਤ ਹੋਣ ਨਾਲ ਭਰਨ ਲੱਗਦੀ ਹੈ
ਪਰ ਬਹੁਤੇ ਵਾਰ ਮੈਂ ਪਰਤ ਆਉਂਦੀ ਹਾਂ
ਆਪਣੀ ਖਾਲੀ ਦੇਹ ਲੈ ਕੇ'

ਤੇ ਮੁਹੱਬਤ ਬਾਹਲੀ ਵੱਡੀ ਚੀਜ਼ ਆ
ਸਾਡੇ ਤੋਂ ਬਹੁਤ ਵੱਡੀ
ਇਹ ਕਿਸੇ ਦਰੱਖਤ ਵਾਂਗ ਹੁੰਦੀ ਆ
ਜਾਂ ਤਾਂ ਤੁਸੀਂ ਉਸਦੀ ਛਾਵੇਂ ਬੈਠ ਸਕਦੇ ਹੋ
ਜਾਂ ਆਪ ਕਿਸੇ ਲਈ ਛਾਂ ਬਣ ਸਕਦੇ
ਪਰ ਅਸੀਂ ਦਰੱਖਤ ਨੂੰ ਗੋਦੀ ਨਹੀਂ ਚੁੱਕ ਸਕਦੇ

ਤੇ ਔਰਤ ਹੋਣਾ ਬਹੁਤ ਔਖਾ
ਜਦੋਂ ਕੋਈ ਔਰਤ ਘਰੋਂ ਨਿਕਲਦੀ ਆ
ਪੂਰਾ ਜਹਾਨ ਅੱਖਾਂ ਬਣ ਕੇ ਉਸ ਦਾ ਪਿੱਛਾ ਕਰਦਾ
ਲੱਗਦਾ ਕੰਧਾਂ ਦੇ ਵੀ ਅੱਖਾਂ ਉੱਗ ਆਈਆਂ ਹੋਣ

ਪਰ ਮੈਨੂੰ ਔਖ ਹੁੰਦੀ ਆ
ਮੈਂ ਸਭ ਕੁਝ ਤਿਆਗ ਦਿੱਤਾ ਉਸ ਲਈ
ਉਹ ਧਿਆਨ ਹੀ ਨਹੀਂ ਦਿੰਦਾ
ਇਸ ਸਭ ਨਾਲ ਭਾਵੇਂ ਤਕਲੀਫ਼ ਹੁੰਦੀ ਆ
ਪਰ ਮੈਨੂੰ ਇਹ ਬੁਰਾ ਨਹੀਂ ਲੱਗਦਾ
ਮੈਨੂੰ ਲੱਗਦਾ, ਮੇਰੇ ਜਿਉਂਦੇ ਰਹਿਣ ਲਈ
ਇਹ ਤਕਲੀਫ਼ ਹੋਣੀ ਵੀ ਜ਼ਰੂਰੀ ਹੈ
ਹੁਣ ਤਾਂ ਇਸ ਦੇ ਬਿਨਾਂ ਵੀ ਜਿਉਣਾ ਔਖਾ ਤੇ ਨਾਲ ਵੀ

ਮੈਂ ਸੋਚ ਰਿਹਾ ਸੀ
ਮੈਂ ਅਤੇ ਮੁਕਤੀ ਇੱਕ ਦੂਜੇ ਨੂੰ ਪਿਆਰ ਨਹੀਂ ਕਰਦੇ
ਫੇਰ ਵੀ ਸਾਨੂੰ ਇੱਕ ਦੂਜੇ ਦੀ ਲੋੜ ਏ
ਸ਼ਾਇਦ ਸਾਨੂੰ ਹਮੇਸ਼ਾ ਦੋ ਜਾਣਿਆ ਦੀ ਲੋੜ ਹੁੰਦੀ ਆ
ਇੱਕ ਉਹ, ਜਿਸ ਨੂੰ ਅਸੀਂ ਪਿਆਰ ਕਰਦੇ ਹਾਂ
ਇੱਕ ਉਹ, ਜਿਸ ਨਾਲ ਅਸੀਂ ਉਸ ਬਾਰੇ ਗੱਲਾਂ ਕਰ ਸਕੀਏ
ਜਿਸਨੂੰ ਅਸੀਂ ਪਿਆਰ ਕਰਦੇ ਹਾਂ
ਕੁਝ ਗੱਲਾਂ ਹਰ ਕਿਸੇ ਨਾਲ ਨਹੀਂ ਕੀਤੀਆਂ ਜਾ ਸਕਦੀਆਂ
ਇਸੇ ਤਰ੍ਹਾਂ ਦੀਆਂ ਗੱਲਾਂ ਨੇ ਜੋ ਅਕਸਰ
ਲੋਕ ਕੰਧਾਂ-ਕੌਲ਼ਿਆਂ ਨਾਲ ਕਰਨ ਲੱਗਦੇ ਨੇ
ਜਾਂ ਆਸ-ਪਾਸ ਦੀਆਂ ਚੀਜ਼ਾਂ ਨਾਲ
ਤੇ ਇਕੱਲੇ ਬੋਲਦੇ ਰਹਿੰਦੇ ਨੇ

ਫਿਰ ਮੁਕਤੀ ਨੇ ਦੱਸਣਾ ਸ਼ੁਰੂ ਕੀਤਾ
ਉਸ ਦੇ ਬਾਰੇ, ਜਿਸ ਨੂੰ ਉਹ ਪਿਆਰ ਕਰਦੀ ਹੈ

ਮੁਕਤੀ ਨੇ ਕਿਹਾ:
'ਪਹਿਲਾਂ ਜਦੋਂ ਅਸੀਂ ਮਿਲਦੇ ਸੀ
ਕੌਫੀ ਪੀਂਦੇ ਤੇ ਬਹੁਤ ਸਾਰੀਆਂ ਗੱਲਾਂ ਕਰਦੇ
ਪਰ ਅੱਜ ਕੱਲ੍ਹ ਅਸੀਂ ਚੁੱਪ ਹਾਂ
ਅਸੀਂ ਦੋਨੋਂ, ਘੰਟਿਆਂ ਬੱਧੀ ਇੱਕ ਦੂਜੇ ਕੋਲ
ਚੁੱਪ ਚਾਪ ਬੈਠੇ ਰਹਿੰਦੇ ਹਾਂ
ਕੌਫੀ ਪੀਂਦਿਆਂ ਪੀਂਦਿਆਂ
ਅੱਧੀ ਕੁ ਕੌਫੀ ਪੀਣ ਬਾਅਦ
ਅਸੀ ਕੱਪ ਬਦਲ ਲੈਂਦੇ ਹਾਂ
ਉਸ ਦਾ ਜੂਠਾ ਛੱਡਿਆ ਹੋਇਆ ਸੈਂਡਵਿਚ
ਮੈਂ ਪਰਸ 'ਚ ਪਾ ਲੈਂਦੀ ਹਾਂ
ਉਸ ਦੀ ਜੂਠੀ ਕੌਫੀ ਪੀਣਾ ਮੈਨੂੰ ਚੰਗਾ ਲੱਗਦਾ
ਤੇ ਪਰਸ ਵਿਚਲਾ ਸੈਂਡਵਿੱਚ ਮੈਂ ਕਿਸੇ ਇਕਾਂਤ ਜਗ੍ਹਾ 'ਤੇ
ਇਕੱਲੀ ਬੈਠ ਕੇ ਖਾਂਦੀ ਹਾਂ
ਮੈਨੂੰ ਏਦਾਂ ਹੀ ਸਕੂਨ ਮਿਲਦਾ'

ਮੈਂ ਕਿਹਾ:

'ਕਿਸੇ ਦਾ ਜੂਠਾ ਖਾਣਾ, ਪਤਾ ਨਹੀਂ ਚੰਗਾ ਜਾਂ ਬੁਰਾ
ਬਹੁਤੇ ਲੋਕਾਂ ਨੂੰ ਬੁਰਾ ਵੀ ਲੱਗਦਾ'

ਮੁਕਤੀ ਨੇ ਕਿਹਾ:
'ਛੋਟੀਆਂ ਗੱਲਾਂ ਨਾ ਕਰੋ
ਚਿੜੀਆਂ ਆਪਣੇ ਮੂੰਹ 'ਚੋਂ ਚੋਗਾ ਪਾਉਂਦੀਆਂ
ਆਪਣੇ ਬੱਚਿਆਂ ਦੇ ਮੂੰਹ 'ਚ
ਉਹਨਾਂ ਨੂੰ ਕਿਹੜਾ ਪਤਾ ਹੁੰਦਾ? ਜੂਠੇ-ਸੁੱਚੇ ਦਾ'

ਮੈਂ ਹੁੰਗਾਰਾ ਭਰਿਆ
ਹਾਂ...... ਮੈਨੂੰ ਪਤਾ
ਜਦੋਂ ਮਨੁੱਖ ਕਿਸੇ ਨੂੰ ਆਤਮਾ ਤੋਂ ਸਵੀਕਾਰ ਕਰਦਾ
ਉਹ ਕੁਝ ਨਹੀਂ ਵੇਖਦਾ

ਮੁਕਤੀ ਨੇ ਕਈ ਵਾਰ ਪੁੱਛਿਆ:
'ਤੂੰ ਦੱਸ ਆਪਣੀ ਦੋਸਤ ਬਾਰੇ'
ਬਹੁਤ ਵਾਰ ਪੁੱਛਣ 'ਤੇ ਮੈਂ ਇੱਕ ਦਿਨ ਸਭ ਦੱਸਿਆ:

'ਉਸ ਦਾ ਨਾਮ ਅੰਮ੍ਰਿਤਾ ਹੈ
ਮੇਰੀ ਜ਼ਿੰਦਗੀ 'ਚ ਆਉਣ ਵਾਲੀ ਉਹ ਪਹਿਲੀ ਕੁੜੀ ਸੀ

ਮੈਂ ਉਸ ਨੂੰ ਵੇਖਿਆ ਨਹੀਂ ਸੀ ਹਾਲੇ
ਸਿਰਫ਼ ਸੁਣਿਆ ਸੀ, ਉਸ ਦੇ ਬਾਰੇ

ਉਹ ਵਿਆਹ ਤੋਂ ਪਹਿਲਾਂ ਪ੍ਰੈਗਨੈਂਟ ਸੀ
ਮੁਕਤੀ ਤੈਨੂੰ ਤਾਂ ਪਤਾ ਹੀ ਹੈ
ਇਸ ਗੱਲ ਨੂੰ ਸਾਡੇ ਸਮਾਜ ਵਿੱਚ
ਕਿਸ ਤਰ੍ਹਾਂ ਸੁਣਿਆ ਜਾਂਦਾ
ਪਰ ਮੈਂ ਇਹ ਸਭ ਸਵੀਕਾਰ ਕਰ ਲਿਆ ਸੀ
ਜਦੋਂ ਮੈਂ ਉਸ ਨੂੰ ਪਹਿਲੀ ਵਾਰ ਵੇਖਿਆ
ਸਿਰਫ਼ ਵੇਖਿਆ ਹੀ ਸੀ
ਕੋਈ ਗੱਲਬਾਤ ਨਹੀਂ ਹੋਈ

ਫੇਰ ਅਚਾਨਕ ਮੈਨੂੰ ਉਸਦੇ ਸੁਪਨੇ ਆਉਣ ਲੱਗੇ
ਉਸ ਦਾ ਇੱਕੋ ਸੁਪਨਾ ਮੈਨੂੰ ਵਾਰ ਵਾਰ ਆਉਂਦਾ
ਟੁਕੜਿਆਂ ਵਿੱਚ
ਜਿਵੇਂ ਇੱਕੋ ਕਹਾਣੀ ਹੋਵੇ
ਜਿਹੜੀ ਕਦੇ ਕਿਤੋਂ ਸ਼ੁਰੂ ਹੋ ਜਾਵੇ, ਕਦੇ ਕਿਤੋਂ

ਮੈਂ ਉਸ ਦਾ ਸੁਪਨਾ ਵੇਖਦਾ:
ਅੰਮ੍ਰਿਤਾ ਦਾ

ਰੋਜ਼ ਰਾਤ ਨੂੰ ਇੱਕ ਚਾਨਣ ਨਾਲ ਭਰੀ ਹੋਈ ਦੇਹ
ਮੇਰੇ ਸਾਹਮਣੇ ਆ ਖੜ੍ਹਦੀ
ਬੋਲਣ ਲੱਗਦੀ, ਬਿਨਾ ਮੇਰੇ ਹੁੰਗਾਰੇ ਦੀ ਉਡੀਕ ਕੀਤਿਆਂ

ਆਖਦੀ:
'ਮੈਂ ਭਟਕ ਗਈ ਹਾਂ
ਮੈਨੂੰ ਕੋਈ ਜਗ੍ਹਾ ਚਾਹੀਦੀ ਆ
ਤੂੰ ਮੈਨੂੰ ਕਾਗਜ਼ 'ਤੇ ਉਤਾਰ ਦੇ
ਮੈਂ ਸ਼ਬਦਾਂ ਵਿੱਚ ਢਲ ਜਾਵਾਂਗੀ
ਓਥੇ ਵਰਕਿਆਂ ਵਿੱਚ ਆਰਾਮ ਕਰਾਂਗੀ
ਦੁਨੀਆਂ ਤੋਂ ਲੁਕ ਕੇ
ਦੁਨੀਆਂ ਵਿੱਚ ਹੀ ਰਹਾਂਗੀ'

ਸੁਪਨਾ ਚਲਦਾ ਰਹਿੰਦਾ

ਉਸ ਦੇ ਕਹਿਣ 'ਤੇ ਮੈਂ ਕਾਗਜ਼ ਪੈੱਨ ਚੁੱਕਦਾ
ਉਹ ਜੋ ਵੀ ਬੋਲਦੀ ਮੈਂ ਲਿਖਦਾ
ਮੇਰੇ ਲਿਖਦੇ ਲਿਖਦੇ
ਉਹ ਅਚਾਨਕ ਚੁੱਪ ਹੋ ਜਾਂਦੀ

ਤੇ ਮੈਂ ਉਸ ਦੇ ਚਿਹਰੇ ਵੱਲ ਵੇਖਦਾ
ਪਰ ਉਹ ਤਾਂ ਚਾਨਣ ਦੀ ਦੇਹ ਸੀ
ਉਸ ਦਾ ਚਿਹਰਾ ਤਾਂ ਦਿਸਦਾ ਹੀ ਨਹੀਂ ਸੀ
ਚਿਹਰੇ ਦੇ ਨਕਸ਼ ਕਿਸੇ ਰੌਸ਼ਨੀ ਵਿੱਚ ਘੁਲੇ ਹੋਏ

ਸਾਫ਼ ਸਾਫ਼ ਕੁਝ ਦਿਖਾਈ ਨਹੀਂ ਸੀ ਦਿੰਦਾ
ਬਸ ਏਨਾ ਪਤਾ ਲੱਗਦਾ ਸੀ
ਇਹ ਅੰਮ੍ਰਿਤਾ ਹੈ

ਫੇਰ ਇੱਕ ਦਿਨ ਸੁਪਨੇ ਵਿੱਚ
ਅੰਮ੍ਰਿਤਾ ਨੇ ਕਿਹਾ:
'ਚਾਨਣ ਨਹੀਂ ਹਾਂ ਮੈਂ, ਕਾਲਖ਼ ਹਾਂ'

ਮੈਂ ਕਿਹਾ: 'ਤੈਨੂੰ ਤੇਰਾ ਪਤਾ ਹੈ
ਪਰ ਤੂੰ ਮੈਨੂੰ ਨਹੀਂ ਜਾਣਦੀ
ਤੂੰ ਮੈਨੂੰ ਆਪਣੀ ਕਾਲਖ਼ ਦੇ ਦੇ
ਮੈਂ ਇਸੇ ਦਾ ਟਿੱਕਾ ਲਗਾ ਲਵਾਂਗਾ'

ਅੰਮ੍ਰਿਤਾ ਬੋਲੀ:
'ਤੂੰ ਸਿਰਫ਼ ਲਿਖ, ਤੇਰਾ ਕੰਮ ਲਿਖਣਾ ਹੈ'

ਤੂੰ ਸੁਣ...!
ਦੁੱਧ ਤੇਹਰਵਾਂ ਰਤਨ ਹੁੰਦਾ
ਮੈਂ ਮਸਾਂ ਤੇਹਰਵੇਂ ਰਤਨ ਦੀ ਜੂਨ ਪਈ ਸੀ

ਪਰ ਦੁੱਧ ਦਾ ਕੀ ਬਣਨਾ ਹੁੰਦਾ.... ਕੀ ਪਤਾ?
ਪੂਜਾ ਕਰਨ ਵੇਲ਼ੇ ਦੁੱਧ ਤੋਂ ਖੀਰ ਬਣਦੀ ਹੈ

ਤੇ ਮੈਂ ਬਚੀ ਹੋਈ ਖੀਰ ਹਾਂ
ਹਾਂ ਉਹ ਬਚੀ ਹੋਈ ਖੀਰ
ਜਿਹੜੀ ਪੂਜਾ ਕਰਨ ਵਾਲੇ ਹੱਥਾਂ ਨੇ
ਕਿਸੇ ਕੁੱਤੇ ਨੂੰ ਪਾ ਦਿੱਤੀ

ਮੈਨੂੰ ਲੋਕ ਚਰਿੱਤਰਹੀਣ ਆਖਦੇ ਨੇ
ਭੁੱਖ ਬੁਰੀ ਚੀਜ਼ ਹੈ
ਭੁੱਖ ਦੀ ਇੱਕੋ ਜਾਤ ਹੁੰਦੀ ਆ
ਖਾਣਾ

ਉਹ ਜਿਗਰ ਖਾਂਦੀ ਹੈ
ਤਾਂ ਹੀ ਤਾਂ ਕਈ ਵਾਰ ਮੇਰੇ ਵਰਗੀਆਂ ਔਰਤਾਂ
ਕੂੜਾ ਖਾਣ ਲੱਗਦੀਆਂ ਨੇ
ਹੋਣ ਨੂੰ ਕੀ ਨਹੀਂ ਹੁੰਦਾ
ਰਾਜੇ ਗੋਲੀਆਂ ਨਾਲ ਸੌਂ ਜਾਂਦੇ ਨੇ
ਤੇ ਰਾਣੀਆਂ ਦਰਬਾਨਾਂ ਨਾਲ ਨਿਕਲ ਜਾਂਦੀਆਂ
...
ਅੰਮ੍ਰਿਤਾ ਨੇ ਤਾਂ ਇਹ ਸਭ ਕਹਿ ਦਿੱਤਾ
ਮੈਂ ਸੁਣ ਲਿਆ
ਜਦੋਂ ਉਸ ਕੋਲੋਂ ਮੈਂ ਇਹ ਸੁਣਿਆ

ਲੋਕ ਮੈਨੂੰ ਚਰਿੱਤਰਹੀਣ ਆਖਦੇ ਨੇ
ਕਿਉਂਕਿ ਮੇਰੀ ਦੇਹ ਜੂਠੀ ਹੈ

ਇਹ ਸੁਣਦਿਆਂ:
ਮੇਰੀ ਆਤਮਾ ਚੀਰੀ ਗਈ
ਇਨ੍ਹਾਂ ਸ਼ਬਦਾਂ ਨੇ ਮੈਨੂੰ ਵਿਚਕਾਰ ਤੋਂ ਕੱਟ ਦਿੱਤਾ

ਅੰਮ੍ਰਿਤਾ ਨੇ ਕਿਹਾ:
ਮੈਂ ਕਲੰਕਤ ਹੋ ਕੇ ਜਿਉਂ ਰਹੀ ਹਾਂ
ਮੈਂ ਆਪਣੀ ਦੇਹ ਦੀ ਭੁੱਖ ਅੱਗੇ ਗੋਡੇ ਟੇਕ ਦਿੱਤੇ
...
ਅੰਮ੍ਰਿਤਾ ਰੋਜ਼ ਰਾਤ ਨੂੰ ਸੁਪਨੇ ਵਿੱਚ
ਮੈਨੂੰ ਇਹ ਸਭ ਸੁਣਾਉਣ ਲੱਗਦੀ
ਉਹ ਜੋ ਕਹਿੰਦੀ ਮੈਂ ਲਿਖਦਾ

ਪਰ ਰੋਜ਼ ਇੱਕ ਥਾਂ 'ਤੇ ਆ ਕੇ ਮੇਰੇ ਹੱਥੋਂ ਕਲਮ ਡਿੱਗ ਪੈਂਦੀ
ਜਦੋਂ ਉਹ ਕਹਿੰਦੀ: ਮੇਰੀ ਦੇਹ ਜੂਠੀ ਹੈ
ਇਹ ਸੁਣਦਿਆਂ
ਦੇਹ ਨਿਢਾਲ ਹੋ ਜਾਂਦੀ
ਹੁਣ ਇਸ ਤੋਂ ਅੱਗੇ ਮੈਂ ਲਿਖ ਨਾ ਸਕਦਾ
ਸੁੱਤਾ ਪਿਆ ਮੈਂ ਬੁੜਬੁੜਾਉਣ ਲੱਗਦਾ

'ਮੇਰੀ ਕਵਿਤਾ ਅਧੂਰੀ ਪਈ ਹੈ'
ਇਸ ਤੋਂ ਬਾਅਦ ਅੱਖ ਖੁੱਲ੍ਹਦੀ
ਫੇਰ ਮੈਂ ਸੌਂ ਨਾ ਸਕਦਾ

ਮੈਨੂੰ ਲੱਗਦਾ, ਰੋਜ਼ ਰਾਤ ਨੂੰ
ਅੰਮ੍ਰਿਤਾ ਦੀ ਦੇਹ ਦੀ ਸਾਰੀ ਜੂਠ,
ਮੇਰੀ ਦੇਹ 'ਤੇ ਉੱਤਰ ਆਉਂਦੀ ਹੈ
...
ਕੱਲ੍ਹ ਵੀ ਅੰਮ੍ਰਿਤਾ ਆ ਗਈ ਸੀ ਸੁਪਨੇ 'ਚ
ਫਿਰ ਬੋਲਣ ਲੱਗੀ

ਕੁਝ ਲੋਕ ਰੱਬ ਤੋਂ ਸੱਚੀ ਮੁਹੱਬਤ ਮੰਗਦੇ ਨੇ
ਕੁਝ ਦੇਹ ਦਾ ਸੁੱਖ
ਮੈਂ ਰੱਬ ਤੋਂ ਮੁਹੱਬਤ ਹੀ ਮੰਗੀ ਸੀ
ਪਰ ਤੂੰ ਕਦੇ ਸੁਣਿਆ
ਰੱਬ ਨੇ ਕਿਸੇ ਬੱਕਰੇ ਦੀ ਸੁਣੀ ਹੋਵੇ
ਉਹ ਕਸਾਈਆਂ ਦੀ ਰੋਜ ਸੁਣ ਲੈਂਦਾ

ਰੱਬ ਨੇ ਮੇਰੀ ਮਰਜ਼ੀ ਬਦਲ ਦਿੱਤੀ
ਪਤਾ ਨਹੀਂ ਕਿਉਂ, ਮੈਂ ਦੇਹ ਦੇ ਸੁੱਖ 'ਚ ਪੈ ਗਈ
....
ਮੁਕਤੀ ਦੇ ਆਉਣ ਨਾਲ
ਮੈਨੂੰ ਇਸ ਤਰ੍ਹਾਂ ਦੇ ਸੁਪਨੇ ਆਉਣੇ ਬੰਦ ਹੋ ਗਏ

ਉਸ ਦੀ ਹਾਜ਼ਰੀ 'ਚ ਅਜੀਬ ਠਹਿਰਾਅ ਹੈ
ਲੱਗਦਾ ਹੈ ਜਿਵੇਂ ਕਿਸੇ ਸੰਤ ਦੀ ਸੰਗਤ 'ਚ ਹੋਈਏ

ਮੁਕਤੀ ਅਕਸਰ ਕਹਿੰਦੀ ਹੈ
ਮੈਂ ਲੀਨ ਹਾਂ
ਇੱਕ ਥਾਂ 'ਤੇ 'ਡੁੱਬ ਚੁੱਕੀ ਹਾਂ
ਸਿਜਦਾ ਹੋ ਚੁੱਕਿਆ ਹੈ
ਹੁਣ ਸਿਰ ਚੁੱਕਿਆ ਨਹੀਂ ਜਾਂਦਾ
ਪਰ ਗਿਲਾ ਹੁੰਦਾ ਕਦੇ ਕਦੇ

ਕੋਈ ਬਰਾਬਰ ਦਾ ਹੁੰਦਾ
ਜਿਸ ਨੂੰ ਸਿਜਦੇ ਦੀ ਕਦਰ ਹੋਵੇ
...
ਮੈਂ ਕਿਹਾ:
ਮੁਕਤੀ ਤੇਰੇ ਵਰਗੀਆਂ ਔਰਤਾਂ ਦੀ ਹੋਰ ਪ੍ਰਾਬਲਮ ਹੈ
ਉਹ ਸੰਤ ਬੰਦੇ ਚਾਹੁੰਦੀਆਂ ਹਨ
ਪਰ ਇਹ ਵੀ ਚਾਹੁੰਦੀਆਂ ਹਨ
ਉਹ, ਸੰਤ ਬੰਦੇ ਪਿਆਰ ਕਰਨ
ਅੰਨ੍ਹਾ ਪਿਆਰ
ਜਿਵੇਂ ਨਿਰੀ ਤਬਾਹੀ
ਜੋ ਦੇਹ ਨੂੰ ਤੋੜ-ਤੋੜ ਭੱਜਦਾ ਹੋਵੇ ਤੇ ਆਪਾ ਖੋਹ ਦੇਵੇ

ਪਰ ਸੰਤ ਬੈਲੈਂਸਡ ਬੰਦੇ ਹੁੰਦੇ ਆ
ਉਹ ਝੱਲੇ ਹੋ ਕੇ ਪਿਆਰ ਨਹੀਂ ਕਰ ਸਕਦੇ
ਤੇ ਬੌਧਿਕ ਔਰਤਾਂ
ਜਦੋਂ ਉਹਨਾਂ ਨੂੰ ਧਿਆਨ ਨਹੀਂ ਮਿਲਦਾ
ਉਹ ਬੌਰੀਆਂ ਹੋਣ ਲੱਗਦੀਆਂ ਹਨ



ਕਦੇ ਵੇਲਾ ਸੀ
ਜਦੋਂ ਮੈਨੂੰ ਵੀ ਇਸ ਤਰ੍ਹਾਂ ਦੀਆਂ ਗੱਲਾਂ ਦੀ ਲੋੜ ਸੀ
ਲੱਗਦਾ ਸੀ ਕੋਈ ਰੂਹ ਵਾਲਾ ਹੋਵੇ
ਕਿਸੇ ਦੇਹ ਵਿੱਚ, ਕੋਈ ਵੱਖਰੀ ਗੱਲ ਹੋਵੇ
ਤੇ ਮੈਂ ਉਸ ਦੇ ਕੋਲ ਹੋਵਾਂ
ਸਭ ਕੁਝ ਭੁੱਲ ਜਾਣ ਲਈ
ਉਸ ਦੇ ਸਿਰ 'ਤੇ ਹੱਥ ਫੇਰ ਸਕਾਂ
ਉਸ ਦਾ ਹੱਥ ਫੜ ਸਕਾਂ
ਤੇ ਮਹਿਸੂਸ ਕਰ ਸਕਾਂ, ਕਿ ਜ਼ਿੰਦਗੀ ਸੋਹਣੀ ਹੈ

ਪਰ ਕੋਈ ਨਹੀਂ ਮਿਲਿਆ ਉਦੋਂ
ਅੰਮ੍ਰਿਤਾ ਮਿਲੀ
ਉਹ ਵਾਰ ਵਾਰ ਇਹੀ ਆਖਦੀ
ਮੇਰੇ ਤੋਂ ਪਾਸੇ ਰਹਿ, ਮੇਰੀ ਦੇਹ ਜੂਠੀ ਹੈ

ਫਿਰ ਮੁਕਤੀ ਹੁਣ ਤੂੰ ਹੀ ਦੱਸ?
ਅਪਣੱਤ ਕਿੱਥੋਂ ਮਿਲੇਗੀ
ਉਹ ਸਕੂਨ ਕਿੱਥੋਂ ਮਿਲੇਗਾ
ਜੋ ਰੂਹ ਤੱਕ ਜਾਂਦਾ ਹੈ
ਜੋ ਸਰੀਰ ਨੂੰ ਪਾਰ ਕਰਦਾ ਹੈ
ਜਿਸ ਦਾ ਤਲਿੱਸਮ ਨਹੀਂ ਟੁੱਟਦਾ
ਇੱਕ ਅਟੁੱਟ ਬੰਦਗੀ
ਮੈਂ ਪੂਜਾ ਵਰਗਾ ਸਬੰਧ ਚਾਹੁੰਦਾ ਹਾਂ

ਮੈਂ ਕੀ ਕਰਾਂ?

ਮੁਕਤੀ ਨੇ ਕਿਹਾ:
ਦੇਹ ਕੱਚਾ ਭਾਂਡਾ ਹੈ
ਅਜਿਹੇ ਭਾਂਡਿਆਂ 'ਚ ਚੀਜ਼ਾਂ ਪੈਂਦੀਆਂ ਨੇ
ਦਾਤਾਂ ਨਹੀਂ
ਮੁਹੱਬਤ ਦਾਤ ਹੈ
ਇਹ ਕੁਦਰਤ ਬਖ਼ਸ਼ਦੀ ਹੈ
ਤੇ ਬਖ਼ਸ਼ਿਸ਼ਾਂ ਦਾ ਭੇਤ ਨਹੀਂ ਹੁੰਦਾ
ਕੁਦਰਤ ਕੁੱਤਿਆਂ ਨੂੰ ਰਾਜ ਬਖ਼ਸ਼ ਦਿੰਦੀ ਹੈ
ਤੇ ਭਗਤਾਂ ਨੂੰ ਰੋਲ ਦਿੰਦੀ ਹੈ

ਭਾਂਡੇ ਨੂੰ ਪੱਕਣ ਲਈ ਸਮਾਂ ਲੱਗਦਾ
ਕਈ ਵਾਰ ਤਾਂ ਕਈ ਜਨਮ

ਪਰ ਮੁਕਤੀ ਮੈਂ ਤਾਂ ਏਨਾ ਕੁ ਜਾਣਦਾ ਹਾਂ
ਹਰ ਥਾਂ ਇੱਕ ਊਰਜਾ ਹੈ
ਹਰ ਨਿਰਜੀਵ ਚੀਜ਼ ਦੇ ਆਸ-ਪਾਸ ਵੀ
ਇੱਕ ਊਰਜਾ ਚਲਦੀ ਹੈ
ਤੇ ਮੁਹੱਬਤ ਦੀ ਲੋੜ ਤਾਂ ਨਿਰਜੀਵ ਚੀਜ਼ਾਂ ਨੂੰ ਪੈਂਦੀ ਹੈ
ਤੁਸੀਂ ਆਪਣੇ ਘਰ 'ਚ ਵੇਖਣਾ
ਜਿਹੜੀਆਂ ਚੀਜ਼ਾਂ ਨੂੰ ਤੁਸੀਂ ਪਿਆਰ ਕਰਦੇ ਹੋ
ਉਹ ਸਾਫ਼ ਸੁਥਰੀਆਂ ਰਹਿੰਦੀਆਂ ਨੇ
ਉਹਨਾਂ 'ਤੇ ਤੁਹਾਡਾ ਹੱਥ ਫਿਰਦਾ ਰਹਿੰਦਾ

ਮੁਹੱਬਤ ਤੁਹਾਨੂੰ ਸਾਫ਼ ਸੁਥਰਾ ਰੱਖਦੀ ਹੈ
ਸੋਹਣਾ ਬਣਾਉਂਦੀ ਹੈ

ਸਾਡੇ ਵਿਚਲੀ ਊਰਜਾ ਜਾਦੂ ਵਾਂਗ ਕੰਮ ਕਰਦੀ ਹੈ
ਇੱਕ ਦੂਜੇ ਵੱਲ ਖਿੱਚਦੀ ਹੈ
ਜਦੋਂ ਦੋ ਦੇਹਾਂ ਇੱਕ ਦੂਜੇ ਵੱਲ ਆਕਰਸ਼ਿਤ ਹੁੰਦੀਆਂ
ਉਦੋਂ ਇਹੀ ਊਰਜਾ ਕੰਮ ਕਰਦੀ ਹੈ, ਕਿਸੇ ਜਾਦੂ ਵਾਂਗ
ਤਾਂ ਹੀ ਤਾਂ ਆਵਦਾ ਵੱਸ ਨਹੀਂ ਚੱਲਦਾ
ਇਸੇ ਊਰਜਾ ਨੂੰ ਓਰਾ ਵੀ ਕਹਿੰਦੇ ਨੇ

ਅਸੀਂ ਸਭ ਇੱਕ ਊਰਜਾ ਹੀ ਤਾਂ ਹਾਂ
ਦੇਹਾਂ ਬਣਦੀਆਂ ਮਿਟਦੀਆਂ ਰਹਿੰਦੀਆਂ ਨੇ
ਊਰਜਾ ਓਹੀ ਹੈ, ਅਕਾਰ ਬਦਲ ਰਹੀ ਹੈ
ਕਦੇ ਕੁਝ ਬਣ ਜਾਂਦੀ ਹੈ, ਕਦੇ ਕੁਝ
ਤੇ ਇੱਕ ਗੱਲ ਹੋਰ ਦੱਸਾਂ
ਮੁਕਤੀ ........... ਤੇਰਾ ਓਰਾ ਕਾਮੁਕ ਹੈ
ਜੋ ਵੀ ਤੇਰੇ ਸੰਪਰਕ 'ਚ ਆਵੇਗਾ
ਬਸ ਤੇਰੀ ਦੇਹ ਹੀ ਚਾਹੇਗਾ
ਕੋਈ ਵਿਰਲਾ ਹੀ ਤੈਨੂੰ ਪਿਆਰ ਕਰ ਸਕਦੈ

ਮੁਕਤੀ ਨੇ ਪੁੱਛਿਆ:
ਤੁਹਾਨੂੰ ਕੀ ਚਾਹੀਦਾ?
ਮੈਨੂੰ?...ਮੈਨੂੰ ਬਹੁਤੇ ਵਾਰ ਇਹੀ ਲੱਗਦਾ
ਕਿ ਮੈਨੂੰ ਕੁਝ ਨਹੀਂ ਚਾਹੀਦਾ
ਮੈਨੂੰ ਅਜੀਬ ਚੀਜ਼ਾਂ ਦੀ ਇੱਛਾ ਹੁੰਦੀ ਆ
ਉਹ ਇਸ ਦੁਨੀਆਂ 'ਚ ਉਪਲੱਬਧ ਨਹੀਂ ਹਨ

ਇਹੀ ਅਜੀਬ ਇੱਛਾਵਾਂ ਮੇਰੇ ਅਚੇਤ ਮਨ 'ਚ ਉੱਤਰ ਜਾਂਦੀਆਂ ਨੇ
ਫਿਰ ਸੁਪਨੇ ਆਉਣ ਲੱਗਦੇ ਨੇ

ਪਿਛਲੇ ਦਿਨੀਂ ਵੀ ਇਹੀ ਹੁੰਦਾ ਰਿਹਾ
ਮੈਂ ਸੁਪਨਾ ਵੇਖ ਰਿਹਾ ਸੀ
ਕਿਸੇ ਪਿਛਲੇ ਯੁੱਗ ਦਾ, ਅਨੰਤ ਕਾਲ ਪਿੱਛੇ

ਕਿਸੇ ਜੰਗਲ ਵਿੱਚ, ਦਿਨ ਦੇ ਛਿਪਾਅ ਨਾਲ
ਬਹੁਤ ਵੱਡੇ ਮੈਦਾਨ ਵਿੱਚ
ਅਨੇਕਾਂ ਹੀ ਜੜੀ-ਬੂਟੀਆਂ ਉੱਗੀਆਂ ਹੋਈਆਂ
ਉਥੇ ਸਿਰਫ਼ ਇੱਕ ਹੀ ਵੱਡਾ ਦਰੱਖਤ ਦਿਸਿਆ, ਸ਼ਾਇਦ ਪਿੱਪਲ
ਉਸ ਦੇ ਥੱਲੇ ਇੱਕ ਰਿਸ਼ੀ ਬੈਠਾ ਹੈ
ਮੈਂ ਉਸ ਵੱਲ ਜਾ ਰਿਹਾ ਹਾਂ
ਠੰਢੀ ਹਵਾ ਵਗ ਰਹੀ ਹੈ
ਮੈਂ ਉਸ ਦੇ ਸਾਹਮਣੇ ਬੈਠ ਗਿਆ, ਬਹੁਤ ਦੇਰ ਬੈਠਾ ਰਿਹਾ
ਉਸ ਨੇ ਅੱਖਾਂ ਹੀ ਨਹੀਂ ਖੋਲੀਆਂ
ਬਹੁਤ ਦੇਰ ਬਾਅਦ, ਜਦੋਂ ਮੈਂ ਸੋਚਿਆ
ਇਹ ਨਹੀਂ ਵੇਖੇਗਾ ਮੇਰੇ ਵੱਲ
ਤਾਂ ਅਚਾਨਕ ਉਸ ਨੇ ਅੱਖਾਂ ਖੋਲੀਆਂ
ਉਸ ਨੇ ਮੇਰੀਆਂ ਅੱਖਾਂ 'ਚ ਵੇਖਿਆ
ਸਿੱਧਾ ਸਵਾਲ ਕੀਤਾ...ਹਾਂ...ਦੱਸ...?
ਉਸ ਦੀ ਇੱਕ ਹਾਂ ਵਿੱਚ ਹਜ਼ਾਰਾਂ ਪ੍ਰਸ਼ਨ ਸਨ
ਮੈਂ ਏਨਾ ਹੀ ਕਹਿ ਸਕਿਆ: ਮੈਨੂੰ ਸੰਨਿਆਸ ਚਾਹੀਦਾ

ਉਸ ਨੇ ਫਿਰ ਸਿਰਫ਼ ਇੱਕ ਸ਼ਬਦ ਕਿਹਾ: ...ਕਿਉਂ...?

ਮੈਨੂੰ ਇਹੀ ਦੱਸਿਆ ਗਿਆ ਹੈ
ਇਸ ਨਾਲ ਬਹੁਤ ਸ਼ਾਂਤੀ ਮਿਲਦੀ ਹੈ
ਮੈਨੂੰ ਆਤਮਿਕ ਗੱਲਾਂ ਚੰਗੀਆਂ ਲੱਗਦੀਆਂ, ਸਰੀਰ ਦੀ ਗੱਲ ਨ
ਜਾਂ ਸ਼ਾਇਦ ਮੈਨੂੰ ਲੱਗਦਾ...ਇਹ ਗ਼ਲਤ ਹੁੰਦਾ
ਸਰੀਰਾਂ ਦੇ ਮੋਹ ਵਿੱਚ ਪੈਣਾ

ਰਿਸ਼ੀ ਨੇ ਅੱਧ-ਖੁੱਲ੍ਹੀਆਂ ਅੱਖਾਂ ਨਾਲ ਵੇਖਿਆ ਤੇ ਕਿਹਾ:
ਸਰੀਰ ਬੜੇ ਕੰਮ ਦੀ ਚੀਜ਼ ਹੈ
ਆਤਮਾ ਮੁਥਾਜ ਹੈ ਇਸ ਦੀ
ਜਦੋਂ ਸਰੀਰ ਮਿੱਟੀ ਹੁੰਦੇ ਆ
ਆਤਮਾਵਾਂ ਹੋਰ ਸਰੀਰ ਲੱਭਣ ਤੁਰ ਪੈਂਦੀਆਂ ਨੇ
ਉਹ ਭਟਕਦੀਆਂ ਹਨ ਇਸ ਲਈ

ਮੈਂ ਕਿਹਾ

ਤਾਂ ਫੇਰ ਮੈਂ ਸਰੀਰ ਨੂੰ ਮਿੱਟੀ ਨਾ ਮੰਨਾਂ .....?
ਨਹੀਂ...
ਸਰੀਰ ਕੇਵਲ ਮਿੱਟੀ ਨਹੀਂ ਹੈ
ਇਹ ਸਭ ਕੁਝ ਹੈ
ਸਭ ਇਸੇ ਦੇ ਆਸ ਪਾਸ ਚਲਦਾ ਹੈ
ਸਭ ਇਸੇ ਕਰਕੇ ਹੈ
ਜੇ ਇਹ ਵਿਅਰਥ ਹੈ, ਤਾਂ ਸਭ ਵਿਅਰਥ ਹੈ

ਇੱਕਦਮ
ਮੇਰੀ ਅੱਖ ਖੁੱਲ੍ਹ ਗਈ ਤੇ ਸੁਪਨਾ ਟੁੱਟ ਗਿਆ
....
ਫਿਰ ਮੈਂ ਲੱਭਣਾ ਸ਼ੁਰੂ ਕੀਤਾ
ਸੁਪਨਿਆਂ ਦਾ ਕੀ ਭੇਤ ਹੈ
ਮੈਨੂੰ ਇੱਕ ਕਿਤਾਬ ਮਿਲੀ: ਮਿੱਥ ਐਂਡ ਡਰੀਮਜ਼
ਇਸ ਵਿੱਚ ਮੈਂ ਇੱਕ ਕਥਾ ਪੜ੍ਹੀ
ਮੈਨੂੰ ਬਹੁਤ ਹੈਰਾਨੀ ਹੋਈ
ਇਸ ਵਿੱਚ ਕਿੰਨਾ ਕੁਝ ਮੇਰੇ ਨਾਲ ਮਿਲਦਾ ਜੁਲਦਾ ਸੀ

ਇਸ ਕਥਾ ਦਾ ਨਾਇਕ ਅਜਿਹਾ ਆਦਮੀ ਹੈ
ਜੋ ਸੁਪਨਿਆਂ ਦੀ ਦੁਨੀਆਂ 'ਚ ਜਿਉਂਦਾ ਹੈ
ਉਸ ਕੋਲ ਏਨਾ ਸੁਪਨਮਈ ਸੰਸਾਰ ਹੈ
ਕਿ ਉਸ ਦੀ ਮੰਗੇਤਰ ਇਸ ਸਭ ਤੋਂ ਤੰਗ ਆ ਕੇ
ਆਤਮਹੱਤਿਆ ਬਾਰੇ ਸੋਚਣ ਲੱਗਦੀ ਹੈ
ਪਰ ਉਹ ਆਦਮੀ ਨਹੀਂ ਬਦਲਦਾ
ਮੈਨੂੰ ਉਹ ਮੇਰੇ ਵਰਗਾ ਲੱਗਿਆ

ਉਹ ਵੀ ਆਪਣੀ ਮੰਗੇਤਰ ਨੂੰ ਆਪਣੇ ਸੁਪਨੇ ਸੁਣਾਉਂਦਾ ਰਹਿੰਦਾ
ਉਸ ਨੂੰ ਸੁਣਨੇ ਪੈਂਦੇ ਸੀ
ਮਨ੍ਹਾ ਨਹੀਂ ਸੀ ਕਰ ਸਕਦੀ, ਕਿਉਂਕਿ ਸਬੰਧ ਦਿਲ ਦਾ ਸੀ
ਗੱਲ ਮੁਹੱਬਤ ਨੂੰ ਬਣਾਏ ਰੱਖਣ ਦੀ ਸੀ

ਆਪਣੀ ਮੰਗੇਤਰ ਦਾ ਹੱਥ ਫੜੀ ਬੈਠੇ ਉਸ ਨਾਇਕ ਨੇ ਕਿਹਾ

ਹਾਂ...ਉਸ ਰਾਤ ਮੈਨੂੰ ਦੇਰ ਨਾਲ ਨੀਂਦ ਆਈ
ਫੇਰ ਮੈਂ ਸੁਪਨਾ ਵੇਖਿਆ
ਇੱਕ ਰਿਸ਼ੀ ਕਥਾ ਕਹਿ ਰਿਹਾ ਹੈ
ਮੈਂ ਗੋਡਿਆਂ ਭਾਰ, ਉਸ ਦੇ ਮੂਹਰੇ ਬੈਠਾ ਕਥਾ ਸੁਣ ਰਿਹਾ ਹਾਂ
ਓਥੇ ਹੋਰ ਕੋਈ ਨਹੀਂ ਹੈ
ਸਿਰਫ਼ ਦਰੱਖਤ, ਉਹਨਾਂ ਦਾ ਕੋਈ ਵੀ ਪੱਤਾ ਹਿੱਲ ਨਹੀਂ ਸੀ ਰਿਹਾ
ਲੱਗਦਾ ਉਹ ਵੀ ਸੁਣ ਰਹੇ ਸਨ

ਰਿਸ਼ੀ ਨੇ ਕਿਹਾ:
ਹਾਂ...ਉਹ ਇੱਕ ਪਿੰਡ ਸੀ
ਓਥੇ ਮੂੰਹ-ਹਨੇਰਾ ਹੀ ਰਹਿੰਦਾ ਸੀ
ਮੂੰਹ-ਹਨੇਰਾ ਪਤਾ...?
ਜਦੋਂ ਨੇਰ੍ਹਾ ਆਪਣਾ ਮੂੰਹ ਵਿਖਾਉਂਦਾ
ਜਦੋਂ ਨਾ ਚਾਨਣ ਹੁੰਦਾ ਨਾ ਨੇਰ੍ਹਾ
ਇਸ ਪਿੰਡ 'ਚ ਪੂਰਾ ਚਾਨਣ ਕਦੇ ਨਹੀਂ ਸੀ ਹੁੰਦਾ

ਤੇ ਇੱਕ ਗੱਲ ਹੋਰ ਸੀ
ਇਸ ਪਿੰਡ 'ਚ ਹਮੇਸ਼ਾ ਮੁੰਡੇ ਜੰਮਦੇ ਸਨ
ਕਿਸੇ ਦੇ ਕੁੜੀ ਨਹੀਂ ਸੀ ਹੁੰਦੀ

ਪਿੰਡ ਵਾਲ਼ਿਆਂ ਨੇ ਕਿਸੇ ਜੋਤਿਸ਼ੀ ਤੋਂ ਪੁੱਛਿਆ
ਚਾਨਣ ਕਦੋਂ ਹੋਵੇਗਾ
ਜੋਤਿਸ਼ੀ ਨੇ ਕਿਹਾ: ਜਦੋਂ ਕੁੜੀ ਜਨਮ ਲਵੇਗੀ

ਫਿਰ ਕੁੜੀ ਦੇ ਪੈਦਾ ਹੋਣ ਲਈ ਉਪਾਅ ਪੁੱਛਿਆ ਗਿਆ

ਜੋਤਿਸ਼ੀ ਨੇ ਕਿਹਾ
ਇੱਥੇ ਪੈਦਾ ਹੋਣ ਵਾਲੇ ਸੌ ਮੁੰਡੇ ਦਾਨ ਕਰੋ
ਇਸ ਪਿੰਡ ਤੋਂ ਬਾਹਰ ਕਿਸੇ ਨੂੰ ਵੀ ਦੇ ਦਿਓ
ਫਿਰ ਚਾਨਣ ਹੋਵੇਗਾ

ਇਸ ਕਥਾ ਨੂੰ ਸੁਣਨ ਬਾਅਦ
ਮੈਂ ਆਪਣੇ ਦੋਵੇਂ ਹੱਥ ਰਿਸ਼ੀ ਅੱਗੇ ਫੈਲਾਅ ਦਿੱਤੇ

ਜਿਵੇਂ ਪ੍ਰਸ਼ਾਦ ਮੰਗ ਰਿਹਾ ਹੋਵਾਂ

ਰਿਸ਼ੀ ਨੇ ਕੋਲ ਪਈ ਪੋਟਲੀ ਫਰੋਲੀ
ਤੇ ਕਿਹਾ: ਮੇਰੇ ਕੋਲ ਦੇਣ ਲਈ ਕੁਝ ਵੀ ਨਹੀਂ

ਮੈਂ ਕੁਝ ਨਾ ਕਿਹਾ, ਚੁੱਪ-ਚਾਪ ਬੈਠਾ ਰਿਹਾ ਉਸੇ ਤਰ੍ਹਾਂ

ਰਿਸ਼ੀ ਨੇ ਆਸ ਪਾਸ ਵੇਖਿਆ
ਕੋਲ ਕੀੜਿਆਂ ਦਾ ਭੌਣ ਸੀ
ਉਸ ਨੇ ਕੀੜਿਆਂ ਦੀ ਮੁੱਠੀ ਭਰ ਕੇ ਮੇਰੇ ਹੱਥਾਂ 'ਚ ਮੁੱਠੀ ਖੋਲ੍ਹ ਦਿੱਤੀ

ਤੇ ਮੇਰੀ ਅੱਖ ਖੁੱਲ੍ਹ ਗਈ, ਮੈਂ ਆਪਣੇ ਹੱਥ ਝਾੜੇ
ਉਹ ਖਾਲੀ ਸਨ
...
ਮੈਂ ਬਹੁਤ ਦੇਰ ਸੋਚਦਾ ਰਿਹਾ
ਉਸ ਨੇ ਮੈਨੂੰ ਕੀੜੇ ਕਿਉਂ ਦਿੱਤੇ
ਮੈਨੂੰ ਬੜੀ ਦੇਰ ਬਾਅਦ ਸਮਝ ਆਈ
ਕਿ ਮੈਨੂੰ ਆਪਣਾ ਕੰਮ ਕਰਨਾ ਚਾਹੀਦਾ ਹੈ
ਕੀੜੇ ਵੀ ਤਾਂ ਇਹੀ ਕਰਦੇ ਨੇ, ਚੁੱਪ-ਚਾਪ
ਬਿਨਾ ਕਿਸੇ ਨੂੰ ਕੁਝ ਕਹੇ
ਬਿਨਾ ਕਿਸੇ ਦਾ ਭਲਾ ਜਾਂ ਬੁਰਾ ਸੋਚੇ
ਮਾਂ ਨੇ ਵੀ ਕਿਹਾ ਸੀ ਇੱਕ ਦਿਨ
"ਕੀੜੇ ਮਕੌੜੇ ਨੇ ਇਹ...ਇਹ ਤਾਂ ਵਿਚਾਰੇ ਖੜਕਾ ਵੀ ਨਹੀਂ ਕਰਦੇ
ਕੀੜੇ-ਮਕੌੜੇ ਹੋਣਾ...ਆਪਣੇ ਆਪ 'ਚ ਇੱਕ ਸੰਨਿਆਸ ਆ"

ਇਹ ਸੁਣਨ ਬਾਅਦ
ਮੁਕਤੀ ਚੁੱਪ ਚਾਪ ਮੇਰੇ ਵੱਲ ਵੇਖਦੀ ਰਹੀ
ਮੈਨੂੰ ਲੱਗਿਆ ਉਹ ਸੋਚਦੀ ਹੋਵੇਗੀ
ਇਹ ਬੰਦਾ ਸੱਚੀਂ ਸ਼ੁਦਾਈ ਏ
ਜੋ ਮੈਂ ਕਿਹਾ
ਮੁਕਤੀ ਨੇ ਉਸ ਤੇ ਕੋਈ ਪ੍ਰਤੀਕਿਰਿਆ ਨਹੀਂ ਦਿੱਤੀ

ਉਸ ਨੇ ਸਿਰਫ਼ ਏਨਾ ਹੀ ਕਿਹਾ

ਜੇ ਮੇਰੀ ਕਦੇ ਕੋਈ ਲੋੜ ਹੋਵੇ ਤਾਂ ਦੱਸਣਾ

ਮੇਰੇ ਤੋਂ ਕਿਹਾ ਗਿਆ:
ਨਹੀਂ....... ਮੈਨੂੰ ਕਦੀ ਬਹੁਤੀ ਲੋੜ ਨਹੀਂ ਪੈਂਦੀ ਕਿਸੇ ਦੀ
ਮੈਂ ਪਹਿਲਾਂ ਵੀ ਆਪਣੇ ਅੰਦਰ ਹੀ ਉੱਤਰਿਆ ਰਹਿੰਦਾ ਸੀ
ਹੁਣ ਵੀ
ਬਹੁਤ ਸਮਾਂ ਇਸੇ ਤਰ੍ਹਾਂ ਰਿਹਾ ਹਾਂ
ਪਿਛਲੇ ਸਮੇਂ ਤਿੰਨ ਕੁ ਮਹੀਨਿਆਂ ਲਈ ਆਪਣੇ 'ਚੋ ਬਾਹਰ ਆਇਆ
ਦੁਨੀਆ 'ਚ ਰਲ ਗਿਆ
ਤਕਲੀਫ਼ ਮਿਲੀ ਇਸ ਬਾਹਰੀ ਦੁਨੀਆਂ ਤੋਂ
ਫਿਰ ਵਾਪਸ ਆਪਣੇ ਅੰਦਰ ਉੱਤਰ ਗਿਆ

ਹਾਂ...ਹੁਣ ਕਦੇ ਕਦੇ ਆਵਾਂਗਾ ਬਾਹਰ
ਕਦੇ ਸਾਲ ਦੋ ਸਾਲ ਬਾਅਦ ਕੁਝ ਘੜੀਆਂ
ਹਾਂ ਉਦੋਂ ਜ਼ਰੂਰ ਮੇਰਾ ਵੀ ਦਿਲ ਕਰੇਗਾ
ਕਿਸੇ ਨਾਲ ਗੱਲਾਂ ਕਰਾਂ
ਆਖਰ ਆਦਮੀ ਹਾਂ ਮੈਂ ਵੀ
ਬਸ ਉਦੋਂ ਤੂੰ ਸੁਣ ਲਵੀਂ
ਬਹੁਤੀ ਤਕਲੀਫ਼ ਨਹੀਂ ਦਿੰਦਾ ਕਿਸੇ ਨੂੰ

ਉਹ ਸੁਣ ਕੇ ਚਲੀ ਗਈ
...
ਤਕਰੀਬਨ ਸਾਲ ਬਾਅਦ
ਮੈਂ ਮੁਕਤੀ ਦੇ ਸ਼ਹਿਰ ਵਿੱਚ ਸੀ
ਉਸ ਨੂੰ ਪਤਾ ਸੀ, ਮੈਂ ਆ ਰਿਹਾ ਹਾਂ
ਉਸ ਨੇ ਵੀ ਆਉਣਾ ਸੀ
ਸਵੇਰ ਤੋਂ ਸ਼ਾਮ ਤੱਕ ਮੈਂ ਉਡੀਕਦਾ ਰਿਹਾ
ਉਹ ਨਾ ਆਈ
ਸ਼ਾਮ ਨੂੰ ਸੂਰਜ ਡੁੱਬਦੇ ਨਾਲ
ਮੈਂ ਵਾਪਸ ਆ ਰਿਹਾ ਸੀ
ਆਪਣੀਆਂ ਗੱਲਾਂ ਆਪਣੇ ਨਾਲ ਲੈ ਕੇ
ਜੋ ਕਦੇ ਕਿਸੇ ਨੂੰ ਨਹੀਂ ਕਹੀਆਂ
ਕਿਸੇ ਨੂੰ ਕਹਿ ਵੀ ਨਹੀਂ ਸਕਾਂਗਾ

ਓਹੀ ਇੱਕ ਦਰਵਾਜ਼ਾ ਸੀ
ਜਿਸ ਦੇ ਵਿੱਚੋਂ ਦੀ ਮੈਂ ਆਪਣੇ ਆਪ 'ਚੋਂ ਬਾਹਰ ਆਉਂਦਾ ਸੀ
ਉਹ ਦਰਵਾਜ਼ਾ ਬੰਦ ਹੋ ਚੁੱਕਿਆ ਸੀ

ਮੇਰੀ ਨਜ਼ਰ ਸੜਕ 'ਤੇ ਉਸ ਨੂੰ ਲੱਭ ਰਹੀ ਸੀ
ਮੈਂ ਜਾਣਦਾ ਹਾਂ, ਮਨੁੱਖ ਹੋਣ ਦਾ ਇੱਕ ਸੱਚ ਇਹ ਵੀ ਹੈ
ਪਰ ਤਕਲੀਫ਼ ਤਾਂ ਹੁੰਦੀ ਹੈ
ਫਿਰ ਔਰਤ ਤਾਂ ਔਰਤ ਹੈ
ਜਦੋਂ ਆਪਣੀ ਮਰਜ਼ੀ 'ਤੇ ਆਉਂਦੀ ਹੈ
ਰੱਬ ਨੂੰ ਮਿਲਣ ਤੋਂ ਵੀ ਇਨਕਾਰ ਕਰ ਦਿੰਦੀ ਹੈ

ਹੁਣ ਮੈਂ ਕੀ ਕਰਾਂ ?
ਮੇਰੇ ਕੋਲ ਨਾ ਚਾਨਣ ਹੈ...ਨਾ...ਨੇਰ੍ਹਾ

ਮੂੰਹ-ਨੇਰ੍ਹਾ...ਚਾਨਣ ਉਡੀਕਦਾ ਹੈ

# ਦਾਲ-ਫੁੱਲੀਆਂ

ਗੱਲ ਸੁਣ! ਤੇਰੇ ਹੱਥਾਂ 'ਤੇ ਕੀ ਲੱਗਿਆ? ਇਹ ਕਿਸ ਚੀਜ਼ ਦੀ ਮਹਿਕ ਏ। ਕੋਈ ਖਾਣ ਵਾਲੀ ਚੀਜ਼ ਲੱਗਦੀ। ਪਤਾ ਨਹੀਂ ਲੱਗ ਰਿਹਾ ਕੀ ਹੈ? ਚੀਜ਼ ਨਹੀਂ। ਇਹ ਤਾਂ ਚੀਜ਼ੀ ਏ। ਉਹ ਹੱਸਦੀ। ਇਹ, ਇਹ ਤਾਂ ਦਾਲ-ਫੁੱਲੀਆਂ ਖਾਂਦੀ ਸੀ। ਹੱਥ ਨਹੀਂ ਧੋਤੇ। ਜਦੋਂ ਮੈਨੂੰ ਭੁੱਖ ਲੱਗਦੀ। ਮੈਂ ਇਹੀ ਖਾਂਦੀ ਰਹਿੰਦੀ। ਕਈ ਵਾਰ ਦਰਵਾਜ਼ੇ 'ਤੇ ਕੋਈ ਮੰਗਤਾ ਹੁੰਦਾ। ਖਾਂਦੀ-ਖਾਂਦੀ ਚਲੀ ਜਾਂਦੀ ਹਾਂ। ਉਸ ਨੂੰ ਵੀ ਦੇ ਦਿੰਦੀ, ਦਾਲ-ਫੁੱਲੀਆਂ ਦੀ ਮੁੱਠੀ। ਇੱਕ ਵਾਰ ਇੱਕ ਮੰਗਤਾ ਖੋਹ ਕੇ ਵੀ ਲੈ ਗਿਆ ਸੀ। ਧੱਕੇ ਨਾਲ। ਝਪੱਟਾ ਮਾਰ ਕੇ। ਮੈਨੂੰ ਲੱਗਦਾ ਕਈ ਰਿਸ਼ਤੇ ਵੀ ਦਾਲ-ਫੁੱਲੀਆਂ ਵਰਗੇ ਹੁੰਦੇ। ਭਾਰ ਹੀ ਨਹੀਂ ਹੁੰਦਾ। ਤੇ ਸੱਚੀਂ ਰੱਜ ਵੀ ਨਹੀਂ ਆਉਂਦਾ। ਉਹਨਾਂ ਨਾਲ।

ਬਸ ਸਵਾਦ ਹੀ ਹੁੰਦਾ। ਸ਼ਾਇਦ ਸਵਾਦ ਵੀ ਨਹੀਂ ਆਨੰਦ ਹੀ ਹੁੰਦਾ। ਤੂੰ ਸੁਣ, ਆਨੰਦ ਹੀ ਰੱਬ ਹੁੰਦਾ। ਪਰ ਰੱਬ ਭੈੜਾ ਵੀ ਹੁੰਦਾ। ਹੁਣ ਰੱਬ ਹੁੰਦਾ ਕਿ ਨਹੀਂ, ਇਹ ਹੋਰ ਗੱਲ ਹੈ। ਹੁੰਦਾ ਜਾਂ ਨਹੀਂ ਇਹ ਨਹੀਂ ਪਤਾ। ਮੈਂ ਵਿਖਾ ਸਕਦਾਂ ਹਾਂ ਤੈਨੂੰ। ਪਤਾ, ਕਿਸੇ ਨੂੰ ਪਿਆਰ ਕਰੋ। ਪਰ ਉਸ ਨੂੰ ਨਾ ਕਹੋ। ਮੈਂ ਪਿਆਰ ਕਰਦਾਂ ਹਾਂ, ਤੈਨੂੰ। ਕਰਦੇ ਰਹੋ। ਬਸ ਚੁੱਪ-ਚਾਪ। ਪੰਜ ਸਾਲ, ਸੱਤ ਸਾਲ, ਵੀਹ ਸਾਲ, ਪੱਚੀ ਸਾਲ। ਫਿਰ ਰੱਬ ਹੀ ਲੱਗਦਾ ਸਭ ਕੁਝ। ਕੰਧਾਂ ਕੌਲ਼ੇ ਵੀ ਬੋਲਣ ਲੱਗ ਜਾਂਦੇ ਨੇ। ਤਕਲੀਫ਼ ਤਾਂ ਬਹੁਤ ਹੁੰਦੀ। ਸੇਕ ਲੱਗੇ ਬਿਨਾ ਤਾਂ ਫੁੱਲੀਆਂ ਵੀ ਨਹੀਂ ਬਣਦੀਆਂ। ਤੇਰੀ ਗੱਲ ਸਹੀ ਹੈ। ਇੱਕ ਪਾਸੜ ਪਿਆਰ ਤਾਂ ਭਾਵੇਂ ਪੱਚੀ ਸਾਲ ਕਰੋ। ਪੰਜਾਹ ਸਾਲ ਕਰੋ। ਆਪ ਹੀ ਕਰਨਾ। ਇਹ ਕੱਲੀਆਂ ਇੱਟਾਂ ਦਾ ਘਰ ਬਣਾਉਣ ਵਰਗਾ। ਬਿਨਾਂ ਗਾਰੇ ਤੋਂ। ਕੰਧ ਜਦੋਂ ਉੱਚੀ ਹੁੰਦੀ। ਡਿੱਗ ਜਾਂਦੀ। ਬਣਦਾ ਢਹਿੰਦਾ ਹੀ ਰਹਿੰਦਾ। ਇਹ ਬਣਨ ਢਹਿਣ ਦਾ ਹੀ ਸੁਆਦ ਹੈ।

ਮੈਂ ਖਿੱਚਿਆ ਗਿਆ ਸੀ ਤੇਰੇ ਵੱਲ। ਤੈਨੂੰ ਕਿਹੜਾ ਨਹੀਂ ਪਤਾ। ਤੈਨੂੰ ਸਭ ਪਤਾ। ਨਿੱਕੀ ਨਿੱਕੀ ਗੱਲ, ਤੈਨੂੰ ਦੱਸਣ ਦਾ ਚਾਅ! ਤੂੰ ਬੁੱਝ ਤਾਂ ਲਿਆ ਸੀ, ਹਨਾਂ। ਪਰ ਇਹ ਸ਼ਾਸ਼ਵਤ ਹੈ। ਕਿਹਾ ਨਹੀਂ ਜਾ ਸਕਦਾ। ਇਸ ਨੂੰ ਨਾ ਕਹਿਣ ਵਿੱਚ ਬਹੁਤ ਖ਼ੂਬਸੂਰਤੀ ਹੈ। ਇਸ ਨੂੰ ਬਿਨਾ ਕਹੇ ਸਵੀਕਾਰ ਕਰਨਾ ਚਾਹੀਦਾ। ਪਰ ਤੇਰੀ ਆਤਮਾ ਥੱਕ ਚੁੱਕੀ ਹੈ। ਤੂੰ ਕਿੱਥੇ ਕਿੱਥੇ ਲੱਭਣ ਗਈ। ਤੇ ਸਭ ਕੁਝ ਦਾਅ ਤੇ ਲਾਇਆ ਤਨ-ਮਨ ਸਭ। ਤੇ ਫਿਰ ਖ਼ਾਲੀ ਹੱਥ। ਸਾਡੀ ਕੋਈ ਹੋਣੀ ਹੁੰਦੀ ਐ। ਮੇਰੀ ਵੀ ਹੈ। ਮੈਂ ਜਿਸ ਨੂੰ ਪਿਆਰ ਕਰਾਂ। ਉਹ ਮਿਟਣ ਲੱਗਦਾ ਹੈ। ਮੈਂ ਆਪਣੇ ਅੱਗੇ ਰੋਕਾਂ ਖੜ੍ਹੀਆਂ ਕਰਦਾ ਹਾਂ। ਤੂੰ ਇਸ ਤਰ੍ਹਾਂ ਦੀ ਬਣ ਗਈ ਏਂ। ਤੈਨੂੰ ਜੇ ਅਪਣੱਤ ਮਿਲੀ ਵੀ, ਤੂੰ ਸਵੀਕਾਰ ਨਹੀਂ ਕਰਨੀ। ਸ਼ਾਇਦ ਤੈਥੋਂ ਹੋਣੀ ਹੀ ਨਹੀਂ। ਕਈ ਵਾਰ ਕਿਸੇ ਦਾ ਨਾ ਹੋਣਾ ਜਾਂ ਹੋਣਾ। ਇਸ ਦਾ ਅਰਥ ਗੁੰਮ ਜਾਂਦਾ ਹੈ।

ਬੇਵਕੂਫ਼ੀ ਲੱਗਦੀ ਹੈ। ਇੱਕ ਪਾਸੜ ਸਬੰਧ ਵਿੱਚ ਪੱਚੀ ਸਾਲ ਰਹਿਣਾ। ਪਰ ਹਰ ਚੀਜ਼ ਕੁਝ ਨਾ ਕੁਝ ਛੱਡ ਜਾਂਦੀ ਹੈ। ਸਮਾਂ ਲੰਬਾ ਸੀ। ਮਨ ਸਧ ਗਿਆ। ਬਿਨਾ ਕਿਸੇ ਤੋਂ। ਕਿਸੇ ਦੇ ਨਾਲ ਰਹਿਣਾ ਸਿੱਖ ਲਿਆ। ਹੁਣ ਤੇਰੇ ਬਿਨਾਂ ਹੀ ਤੇਰੇ ਨਾਲ ਹਾਂ। ਤੈਨੂੰ ਮਨ 'ਚ ਉਤਾਰ ਕੇ, ਚੁੱਪ ਚਾਪ ਬੈਠਾ ਹਾਂ।

....ਕੋਲ ਹੀ ਤਾਂ ਹਾਂ...!!

ਇਹੀ ਹੋ ਜਾਂਦਾ ਬਹੁਤ ਵਾਰ। ਦਰੱਖਤਾਂ ਦੇ ਨਾਲ ਘਾਹ ਫੂਸ ਵੀ ਕੱਟਿਆ ਜਾਂਦਾ। ਚੋਰ ਸਾਧਾਂ 'ਚ ਗਿਣੇ ਜਾਂਦੇ ਨੇ ਕਈ ਵਾਰ। ਸਾਧ ਚੋਰ ਨਿਕਲ ਆਉਂਦੇ ਨੇ। ਮੰਗਤਿਆਂ ਨੂੰ ਮਿਲ ਜਾਂਦਾ। ਫ਼ਕੀਰ ਖ਼ਾਲੀ ਹੱਥ ਮੁੜ ਜਾਂਦੇ ਨੇ। ਇਹ ਹੁੰਦਾ ਆਇਆ, ਮੈਂ ਪ੍ਰਸ਼ਾਦ ਬਾਰੇ ਸੋਚਦਾ ਹਾਂ। ਮੁੱਠੀ ਪਤਾਸਿਆਂ ਦੀ, ਜੇ ਖਰੀਦ ਲਿਆਵਾਂ ਬਜ਼ਾਰ 'ਚੋਂ ਤੇ ਇੱਕ ਮੁੱਠੀ ਉਹ ਪਤਾਸੇ ਹੋਣ ਜੋ ਪ੍ਰਸ਼ਾਦ ਹੋਣ। ਕਿਸੇ ਧਾਰਮਿਕ ਸਥਾਨ ਦਾ। ਸਾਹਮਣੇ ਰੱਖਾਂ ਤੇਰੇ। ਤੈਨੂੰ ਪਹਿਚਾਣ ਨਹੀਂ ਆਵੇਗੀ। ਪ੍ਰਸ਼ਾਦ ਕਿਹੜਾ ਹੈ ? ਸਾਰੇ ਪਤਾਸੇ ਇੱਕੋ ਜਿਹੇ ਲੱਗਣੇ। ਬੁਰਿਆਂ ਦੇ ਮਿਲਦਿਆਂ-ਮਿਲਦਿਆਂ ਚੰਗੇ ਵਿਸਰ ਜਾਂਦੇ ਚੇਤੇ 'ਚੋਂ। ਤੂੰ ਆ ਗਈ। ਦਾਲ-ਫੁੱਲੀਆਂ ਵੰਡਦੀ ਰਹੀ।



ਮੇਰੇ ਕੋਲ ਆਉਂਦਿਆਂ। ਮੁੱਕ ਗਿਆ ਸਭ। ਤੂੰ ਹੱਥ ਪਿੱਛੇ ਲੁਕੋ ਲਏ।
ਮੈਂ ਕਿਹਾ: ਕੁਝ ਖਾਣ ਨੂੰ ਦੇ। ਤੂੰ ਕਿਹਾ ਮੈਂ ਵੰਡ ਆਈ ਹਾਂ।
ਆ ਵੇਖ: ਹੱਥ ਤਾਂ ਖ਼ਾਲੀ ਨੇ।
ਸਿਰਫ਼ ਖ਼ੁਸ਼ਬੂ ਬਚੀ ਹੈ। ਦਾਲ-ਫੁੱਲੀਆਂ ਦੀ। ਅੱਖਾਂ ਬੰਦ ਕਰਦਾ ਹਾਂ।
ਖ਼ੁਸ਼ਬੂ ਨੂੰ ਜਾਣ ਦਿੰਦਾ ਹਾਂ। ਆਪਣੀ ਸੁਰਤ 'ਚ।
ਤੂੰ ਕਿਹਾ ਖ਼ੁਸ਼ਬੂ ਨਾਲ ਰੱਜ ਥੋੜ੍ਹਾ ਆਉਂਦਾ।
ਅੱਖਾਂ ਖੋਲ੍ਹ। ਵੇਖ ਮੈਂ ਖ਼ਾਲੀ ਹੱਥ ਹਾਂ।

....

ਮੈਨੂੰ ਕੁਝ ਨਹੀਂ ਚਾਹੀਦਾ। ਲਿਆ ਆਪਣੇ ਖ਼ਾਲੀ ਹੱਥ ਦੇ ਦੇ।
ਪਰ ਤੂੰ ਹੱਥਾਂ ਬਿਨਾਂ ਕਿਵੇਂ ਰਹੇਂਗੀ।
ਮੇਰੇ ਸਬਰ ਨੂੰ ਵੇਖ। ਮੈਂ ਤੇਰੇ ਬਾਰੇ ਪਹਿਲਾਂ ਸੋਚਣਾ।
ਖ਼ਾਲੀ ਹੱਥ ਨਾ ਦੇ। ਸਿਰਫ਼ ਹੱਥਾਂ ਦਾ ਖਾਲੀਪਣ ਦੇ।
ਮੈਂ ਇਸੇ ਖ਼ਾਲੀਪਣ ਨਾਲ ਆਪਣੇ ਆਪ ਨੂੰ ਭਰ ਲਵਾਂਗਾ।
ਮੈਂ ਇਸੇ ਤਰ੍ਹਾਂ ਦਾ ਹਾਂ। ਮੈਂ ਇਹੀ ਤਾਂ ਸਿੱਖਿਆ। ਖ਼ਾਲੀ ਨੂੰ ਭਰ ਲੈਣਾ।
ਤੇਰੇ ਬਿਨਾਂ, ਤੇਰੇ ਕੋਲ ਹੋਣਾ।

## ਉਹ ਚਲੀ ਗਈ ਹੈ।

ਉਹ ਹੁਣ ਮੇਰੇ ਲਈ ਨਹੀਂ ਹੈ। ਇਸੇ ਧਰਤੀ 'ਤੇ ਹੈ। ਉਸੇ ਤਰ੍ਹਾਂ ਰਹਿੰਦੀ ਹੈ। ਬਸ ਜਿਨ੍ਹਾਂ ਲੋਕਾਂ ਨਾਲ ਉਹ ਗੱਲਾਂ ਕਰਦੀ ਸੀ। ਉਹਨਾਂ 'ਚੋਂ ਇੱਕ ਘਟ ਗਿਆ ਹੈ। ਵੈਸੇ ਉਸ ਨੇ ਕਿਹਾ ਸੀ ਮੈਨੂੰ। ਤੇਰੇ ਵਰਗੇ ਬੰਦੇ ਨੂੰ ਕਵਿਤਾ ਲਿਖਣ ਦੀ ਕੀ ਲੋੜ ਹੈ, ਤੂੰ ਐਵੇਂ ਕਿਉਂ ਲੋਕਾਂ ਦੀਆਂ ਗੱਲਾਂ ਸੁਣਦੈਂ। ਓਏ ਤੂੰ ਡਸਟਬਿਨ ਐਂ। ਸਭ ਦਾ ਕੂੜਾ ਆਪਣੇ ਦਿਮਾਗ 'ਚ ਪਵਾ ਰਿਹੈਂ। ਉਸ ਨੂੰ ਯਕੀਨ ਨਹੀਂ ਆਇਆ ਕਿ ਮੈਂ ਸਿਰਫ਼ ਸੁਣਦਾ ਹਾਂ। ਆਪਣੇ ਕੋਲ ਕੁਝ ਨਹੀਂ ਰੱਖਦਾ।

ਪੈਰਾਸਿਟਾਮੋਲ ਦੀਆਂ ਗੋਲੀਆਂ ਬਹੁਤ ਖਾਧੀਆਂ ਮੈਂ। ਲਗਾਤਾਰ। ਇਹ ਉਹ ਨਸ਼ਾ ਹੈ ਜਿਹੜਾ ਆਮ ਲੋਕ ਕਰਦੇ ਹਨ। ਸੌਖਾ ਮਿਲ ਜਾਂਦਾ ਨਾ। ਬੰਦਾ ਨਸ਼ੇੜੀ ਵੀ ਨਈ ਗਿਣਿਆ ਜਾਂਦਾ। ਉਸੇ ਨੇ ਹਟਾ ਦਿੱਤਾ ਗਾਲਾਂ ਕੱਢ ਕੱਢ ਕੇ। ਕਈ ਵਾਰ ਔਰਤਾਂ ਬੰਦਿਆਂ ਵਾਲੀਆਂ ਗਾਲਾਂ ਵੀ ਕੱਢਦੀਆਂ ਹਨ। ਮੇਰੀ ਵੱਡੀ ਮਾਮੀ ਕੱਢਦੀ ਹੁੰਦੀ ਸੀ। ਬੰਦਿਆਂ ਵਾਲੀਆਂ ਗਾਲ੍ਹਾਂ। ਇਹ ਪਤਾ ਨਹੀਂ ਕੀ ਲਾਜਿਕ ਹੈ। ਬੰਦਾ ਬਹੁਤੇ ਪਿਆਰ ਵਿੱਚ ਵੀ ਗਾਲ੍ਹਾਂ ਕੱਢਣ ਲੱਗ ਜਾਂਦਾ। ਗੁੱਸੇ 'ਚ ਤਾਂ ਕੱਢਦੇ ਹੀ ਨੇ ਲੋਕ। ਹੁਣ ਉਹ ਮੈਨੂੰ ਕਦੇ ਯਾਦ ਨਹੀਂ ਕਰੇਗੀ। ਇਸ ਦੀ ਜ਼ਰੂਰਤ ਨਹੀਂ ਹੋਣੀਂ। ਜੇ ਮੈਂ ਕਹਾਂਗਾ, ਤਾਂ ਪੱਕਾ ਝੂਠ ਬੋਲੇਗੀ, ਮੈਂ ਯਾਦ ਹੀ ਕਰ ਰਹੀ ਸੀ ਤੁਹਾਨੂੰ। ਮੈਂ ਇਹੋ ਜਿਹੇ ਝੂਠ ਬਹੁਤ ਵਾਰ ਸੁਣ ਲੈਂਦਾ ਹਾਂ। ਇਹ ਮੇਰੇ 'ਤੇ ਕੰਮ ਨਹੀਂ ਕਰਦੇ। ਅੱਜ ਕੱਲ੍ਹ ਉਸ ਨੂੰ ਆਪਣੀ ਸਿਹਤ ਨਾਲੋਂ ਆਪਣੇ ਚਿਹਰੇ ਦੀ ਫ਼ਿਕਰ ਜਿਆਦਾ ਹੁੰਦੀ ਹੋਵੇਗੀ। ਆਮ ਤੌਰ 'ਤੇ ਔਰਤਾਂ ਨੂੰ ਇਹੀ ਹੁੰਦਾ। ਮੈਨੂੰ ਪੱਕਾ ਪਤਾ। ਉਸ ਦਾ ਕੈਲਸ਼ੀਅਮ ਘਟ ਗਿਆ ਹੋਵੇਗਾ। ਹੋ ਸਕਦਾ ਉਸਦੇ ਮੂੰਹ 'ਤੇ ਦਾਗ ਦਿਸਣ ਲੱਗੇ ਹੋਣ। ਸਰਵਾਈਕਲ ਵੀ ਹੋਵੇਗਾ। ਬਾਅਦ ਦੁਪਹਿਰ ਉਸ ਦਾ ਸਿਰ ਵੀ ਦੁਖਦਾ ਹੋਣਾ। ਮੈਂ ਕਿਹਾ ਸੀ। ਬਾਈ ਨੂੰ ਕਹਿ ਦਿਆ ਕਰ। ਤੇਰਾ ਸਿਰ ਘੁੱਟ ਦੇਵੇ।

ਕਹਿੰਦੀ: ਉਹ ਤਾਂ ਗਲਾ ਘੁੱਟੂਗਾ ਮੇਰਾ।

ਔਰਤਾਂ ਬੰਦਿਆਂ ਨੂੰ ਜੰਮ ਕੇ ਬੰਦਿਆਂ ਤੋਂ ਡਰਦੀਆਂ ਹਨ।

ੴ

## ਸ਼ਬਦ

ਸਾਡੇ ਅੰਦਰ ਇੱਕ ਦੁਨੀਆਂ ਹੈ। ਜਿਸ ਨੂੰ ਵੇਖਣ ਲਈ ਕੋਈ ਕੈਮਰਾ ਈਜਾਦ ਨਹੀਂ ਕੀਤਾ ਗਿਆ। ਕੋਈ ਵੀ ਸਕਰੀਨ ਉਸ ਦੁਨੀਆਂ ਨੂੰ ਵਿਖਾਉਣ ਲਈ ਨਹੀਂ ਖੋਜੀ ਗਈ। ਉਸ ਅਨੰਤ ਹਨੇਰੇ ਵਿੱਚ ਬਹੁਤ ਕੁਝ ਹੁੰਦਾ ਹੈ। ਜੋ ਸ਼ਬਦ ਵਿਖਾ ਦਿੰਦੇ ਹਨ ਤੇ ਬਾਹਰਵਾਰ ਪ੍ਰਤੱਖ ਕਰ ਦਿੰਦੇ ਹਨ। ਸ਼ਬਦ ਪੜ੍ਹ ਲੈਂਦੇ ਹਨ, ਹਨੇਰੇ ਦੀ ਕਥਾ। ਕਿੰਨਾ ਕੁਝ ਜਾਣ ਲੈਂਦੇ ਹਨ। ਜੋ ਦਿਸਦਾ ਨਹੀਂ। ਮੈਂ ਜਾਣਿਆ ਹੈ ਤੈਨੂੰ। ਤੇਰੇ ਅੰਦਰ ਤੱਕ। ਤੇਰੇ ਕੋਲ ਹੁੰਦਿਆਂ, ਮੈਂ ਮਨੁੱਖ ਨਹੀਂ ਹੁੰਦਾ, ਸ਼ਬਦ ਹੁੰਦਾ ਹਾਂ।

ੴ

# ਐਵੇਂ ਨਹੀਂ ਹੁੰਦਾ

ਇੱਕ ਸੋਹਣਾ ਹੱਥ ਸੀ। ਉਸ ਨੇ ਮੈਨੂੰ ਮਿੱਟੀ 'ਚ ਰੋਲਿਆ। ਕਿੰਨੀ ਦੇਰ ਬਾਅਦ। ਇੱਕ ਹੋਰ ਹੱਥ। ਉਸ ਨੇ ਚੁੱਕਿਆ ਤੇ ਕਿਸੇ ਉੱਚੀ ਥਾਂ 'ਤੇ ਰੱਖ ਦਿੱਤਾ। ਜਦੋਂ ਛੱਡਣਾ ਹੁੰਦਾ। ਫਿਰ ਸਭ ਛੱਡਣਾ ਹੁੰਦਾ। ਇੱਕ ਆਦਮੀ ਔਰਤ ਨੂੰ ਕਿਵੇਂ ਛੱਡੇ। ਉਹ ਔਰਤ ਹੀ ਹੈ। ਮੇਰੇ ਆਸ ਪਾਸ ਕੋਈ ਸੰਤ ਨਹੀਂ ਮਿਲਿਆ। ਮੈਂ ਆਪਣੀਆਂ ਇੱਛਾਵਾਂ ਲੈ ਕੇ ਖੜ੍ਹਾ ਸੀ। ਹੱਥ ਅੱਗੇ ਕੀਤਾ। ਉਸ ਨੇ ਹਥੇਲੀ 'ਤੇ ਸੰਨਿਆਸ ਰੱਖ ਦਿੱਤਾ। ਔਰਤ ਨੂੰ ਛੱਡਣ ਬਾਰੇ ਉਹ ਕੀ ਸੋਚੇ ? ਜਿਸ ਨੂੰ ਸੰਨਿਆਸ ਔਰਤ ਦੇ ਹੱਥੋਂ ਮਿਲਿਆ। ਕਿਹਾ ਸੀ, ਪਹਿਲਾਂ। ਉਸ ਨੇ ਕਿਹਾ ਸੀ, ਲਾਲਚ ਕਰ। ਥੋੜ੍ਹਾ ਜਿਹਾ ਕਰ। ਜਿਉਣ ਲਈ ਜ਼ਰੂਰੀ ਹੁੰਦਾ। ਕਰ ਲਿਆ ਸੀ। ਫਿਰ ਲਾਲਚ ਵਧ ਗਿਆ। ਫਿਰ ਉਸ ਕੋਲ ਗਿਆ। ਉਸ ਨੇ ਇੱਕ ਵਾਰ ਵੇਖਿਆ। ਕਿਹਾ ਲਾਲਚ ਛੱਡ ਦੇ। ਲਾਲਚ ਤਾਂ ਸੁਣਿਆ ਹੀ ਨਹੀਂ। ਸਿਰਫ਼ ਛੱਡ ਦੇ ਸੁਣਿਆ। ਤੇ ਸਭ ਛੱਡ ਦਿੱਤਾ। ਕੁਝ ਚੀਜ਼ਾਂ ਬਣ ਕੇ, ਕੁਝ ਬਣਦੀਆਂ। ਕੁਝ ਟੁੱਟ ਕੇ ਕੁਝ ਬਣ ਜਾਂਦੀਆਂ। ਵਿੱਚ ਵਿਚਾਲੇ ਕੁਝ ਨਹੀਂ ਹੁੰਦਾ। ਕਈ ਵਾਰ ਡਿੱਗਣ ਟੁੱਟਣ ਹੀ ਕੁਝ ਬਣਨਾ ਹੁੰਦਾ।

ਢਕਿਆ ਹੁੰਦਾ ਸਭ। ਚਿਹਰਿਆਂ ਥੱਲੇ। ਮੁਖੌਟੇ ਤੇਰੇ ਮੇਰੇ। ਇਕੱਲੇ ਕੱਪੜੇ ਨਹੀਂ ਹੁੰਦੇ। ਸਭ ਕੋਲ ਮੁਖੌਟੇ ਵੀ ਹੁੰਦੇ। ਇਹ ਤਾਂ ਧੋਣੇ ਪੂੰਝਣੇ ਵੀ ਨਹੀਂ ਪੈਂਦੇ। ਕੱਪੜੇ ਉਤਾਰੇ ਹੁੰਦੇ ਨੇ ਕਈ ਵਾਰ। ਮੁਖੌਟੇ ਪਏ ਰਹਿੰਦੇ ਨੇ ਫੇਰ ਵੀ। ਮੁਖੌਟੇ ਉਤਾਰਨੇ, ਕੱਪੜੇ ਉਤਾਰਨ ਤੋਂ ਵੀ ਔਖੇ ਨੇ।

ਤੂੰ ਆਖ, ਸਭ ਕੁਝ। ਜੋ ਮੈਨੂੰ ਤੋੜ ਦੇਵੇ। ਮੇਰੀ ਪਰਖ ਤਾਂ ਹੋਵੇ। ਕਹਿ ਕੁਝ। ਜੋ ਬੁਰਾ ਲੱਗੇ। ਕੋਈ ਸ਼ਬਦ। ਜੋ ਮੈਨੂੰ ਚੀਰ ਦੇਵੇ। ਜੇ ਖੜ੍ਹਾ ਰਿਹਾ ਸਾਬਤ। ਫੇਰ ਹੀ ਤਾਂ ਕਾਬਿਲ ਹਾਂ।

ਮੈਂ ਕਿਹਾ। ਆ ਮੁਖੌਟੇ ਸਮੇਤ ਆ। ਇਹੀ ਤਾਂ ਕਮਾਲ ਹੈ। ਤੇਰੇ ਤੋਂ ਪਹਿਲਾਂ ਮੁਖੌਟਾ ਸਵੀਕਾਰ ਹੈ। ਇਹ ਵੀ ਤੇਰਾ ਹੀ ਹੈ। ਮੇਰੇ ਕੋਲ ਮਿੱਥ ਟੁੱਟ ਜਾਂਦੀ ਹੈ।

ਤੂੰ ਕਿਹਾ: ਐਵੇਂ ਨਹੀਂ ਹੁੰਦਾ।

ਬਜ਼ਾਰ 'ਚ ਸੀ ਇੱਕ ਦਿਨ। ਇੱਕ ਕਮਲ਼ਾ ਆ ਕੇ ਸਾਹਮਣੇ ਖੜ੍ਹ ਗਿਆ। ਮੈਲ਼ੇ ਕੱਪੜੇ। ਮੂੰਹ ਖੁੱਲ੍ਹਾ। ਇੱਕ ਹੱਥ ਡਿੱਗ ਰਹੇ ਪਜਾਮੇ ਨੂੰ ਪਾਇਆ ਸੀ

ਉਸ ਨੇ। ਇੱਕ ਹੱਥ ਮੇਰੇ ਅੱਗੇ ਕਰ ਦਿੱਤਾ। ਬੋਲਿਆ ਕੁਝ ਨਹੀਂ। ਮੇਰਾ ਹੱਥ ਜੇਬ ਵੱਲ ਗਿਆ। ਸਾਹਮਣੇ ਖੜ੍ਹਾ ਇੱਕ ਆਦਮੀ ਬੋਲਿਆ। ਇਸ ਨੂੰ ਪੈਸੇ ਨਾ ਦੇਣਾ। ਫੜਦੇ ਸਾਰ ਨੋਟ ਪਾੜ ਕੇ ਸੁੱਟ ਦਿੰਦਾ। ਸਿੱਕਾ ਫੜਦੇ ਸਾਰ ਚਲਾ ਕੇ ਮਾਰਦਾ। ਮੇਰਾ ਹੱਥ ਜੇਬ 'ਚ ਪੈ ਚੁੱਕਿਆ ਸੀ। ਖਾਲੀ ਨਹੀਂ ਸੀ ਮੁੜ ਸਕਦਾ। ਮੈਂ ਜੇਬ ਚੋਂ ਸਿੱਕਾ ਕੱਢਿਆ। ਉਸ ਦੇ ਹੱਥ ਤੇ ਰੱਖ ਦਿੱਤਾ।

ਸਾਹਮਣੇ ਖੜ੍ਹੇ ਆਦਮੀ ਦੀਆਂ ਅੱਖਾਂ ਵਿੱਚ ਅਜੀਬ ਜਿਹਾ ਉਲਾਂਭਾ ਸੀ। ਮੈਂ ਉਸ ਦੀ ਗੱਲ ਨਹੀਂ ਮੰਨੀ। ਉਸ ਨੂੰ ਨਹੀਂ ਸੀ ਪਤਾ। ਮੈਂ ਕਿਸੇ ਦਿਨ ਆਪਣਾ ਆਪ ਕਿਸੇ ਦੇ ਹੱਥ 'ਤੇ ਰੱਖ ਦਿੱਤਾ ਸੀ। ਤੇ ਸੁੱਟ ਦਿੱਤਾ ਗਿਆ ਸੀ। ਉਸ ਨੇ ਫਿਰ ਕਿਹਾ। ਇਸ ਨੇ ਸਿੱਟ ਦੇਣੇ ਆਂ ਪੈਸੇ। ਮੇਰੇ ਅੰਦਰ ਕੋਈ ਬੋਲ ਰਿਹਾ ਸੀ। ਸਿੱਟੇ ਹੋਏ ਆਦਮੀ ਦੇ ਦਿੱਤੇ ਪੈਸੇ ਸਿੱਟਣ ਦੀ ਹਿੰਮਤ, ਇੱਕ ਕਮਲ਼ਾ ਕਿੱਥੋਂ ਲੈ ਕੇ ਆਵੇਗਾ। ਬਿਨਾ ਸੋਚੇ ਸਮਝੇ। ਮੇਰੇ ਮੂੰਹੋਂ ਨਿਕਲਿਆ। ਫ਼ਿਕਰ ਨਾ ਕਰੋ। ਇਹ ਪੈਸੇ ਨਹੀਂ ਸਿੱਟੇਗਾ।

ਅਸੀਂ ਵੇਖਦੇ ਰਹੇ। ਕਮਲਾ ਦੂਰ ਚਲਾ ਗਿਆ। ਮੁੱਠੀ ਘੁੱਟੀ ਹੋਈ ਸੀ। ਪੈਸੇ ਨਹੀਂ ਸੁੱਟੇ।

ਤੂੰ ਨਾ ਕਹਿ... ਐਵੇਂ ਨਹੀਂ ਹੁੰਦਾ
ਮੇਰੇ ਕੋਲ। ਉਹ ਸਭ ਹੁੰਦਾ ਹੈ। ਜੋ ਬਸ ਕਿਤੇ ਕਿਤੇ ਹੁੰਦਾ।

## ਖੜਕਾ ਨਾ ਕਰਨਾ

ਮਾਵਾਂ ਕਦੇ ਨਹੀਂ ਸੌਂਦੀਆਂ
ਉਹ ਜਾਗੀਆਂ ਹੋਈਆਂ ਹੁੰਦੀਆਂ ਨੇ
ਬੁੱਧ ਪੁਰਸ਼ਾਂ ਵਾਂਗ

ਜਦੋਂ ਵੀ ਲੋੜ ਹੋਵੇ ਬਿਨਾ ਬੁਲਾਏ
ਅੱਧੀ ਰਾਤ ਵੀ
ਹਾਜ਼ਰ ਹੁੰਦੀਆਂ

ਘਰ ਸੌਂ ਜਾਂਦਾ ਹੈ
ਜਦੋਂ ਮਾਂ ਸੌਂਦੀ ਹੈ

ਕਰ ਸਕਦੇ ਹੋ ਤਾਂ ਏਨਾ ਕਰਨਾ
ਖੜਕਾ ਨਾ ਕਰਨਾ
ਜਦੋਂ ਮਾਂ ਸੌਂਦੀ ਹੈ

ੴ

## ਤੇਰੇ ਨਾ ਹੋਣ ਨਾਲ

ਤੇਰੇ ਬਿਨਾਂ
ਖਿੱਲਰ-ਪੁੱਲਰ ਜਾਂਦਾ ਹਾਂ
ਜਾਇਆ ਹੋਣ ਲੱਗਦਾ ਹਾਂ
ਜਿਵੇਂ ਕੋਈ ਔਰਤ
ਸ਼ਾਵਰ ਹੇਠ ਨਹਾਉਂਦੀ
ਕਿਸੇ ਖ਼ਿਆਲ 'ਚ ਗੁੰਮ ਜਾਵੇ
ਤੇ ਪਾਣੀ ਵਹਿੰਦਾ ਰਹੇ

...
ਜਾਂ ਬਣ ਜਾਂਦਾ ਹਾਂ,
ਵਹੀਕਲਾਂ ਹੇਠ ਮਿੱਧਿਆ ਜਾ ਰਿਹਾ ਰਸਤਾ

...
ਜਾਂ ਕਿਸੇ ਘਰ ਦੇ ਕੋਨੇ ਵਿੱਚ
ਮੱਕੜੀਆਂ ਦੇ ਆਂਡਿਆਂ ਦੇ ਟੁੱਟਣ ਦੀ ਅਵਾਜ਼

...
ਜਾਂ ਫਿਰ ਕਿਸੇ ਬੰਦ ਘਰ ਵਿੱਚ
ਸਾਹ ਲੈਂਦਾ ਫਰਨੀਚਰ

...
ਆਦਮੀ ਤੋਂ ਔਰਤ

...
ਜਾਂ ਕਿਸੇ ਨੀਂਦ ਦੇ ਹੱਥਾਂ ਵਿੱਚ
ਰਹਿ ਗਿਆ,
ਸੁਪਨੇ ਦਾ ਕੋਈ ਟੁਕੜਾ

...
ਕਿਸੇ ਬੱਚੇ ਦੀ ਜੂਠੀ ਛੱਡੀ ਹੋਈ ਰੋਟੀ

...
ਬਚੀ ਹੋਈ ਲਿਪਸਟਿਕ

...
ਜਾਂ ਮੱਥੇ ਤੋਂ ਉਤਾਰ ਕੇ
ਸ਼ੀਸ਼ੇ 'ਤੇ ਚਿਪਕਾਈ ਹੋਈ ਬਿੰਦੀ

ਤੇਰੇ ਬਿਨਾਂ ਵੀ
ਬਹੁਤ ਕੁਝ ਹੁੰਦਾ ਹਾਂ ਮੈਂ

ਤੇਰੇ ਨਾ ਹੋਣ ਨਾਲ
ਮੈਂ ਜਿਉਂਦਾ ਜਾਗਦਾ ਆਦਮੀ
ਚੀਜ਼ਾਂ ਵਸਤਾਂ ਵਿੱਚ ਤਬਦੀਲ ਹੋਣ ਲਗਦਾ ਹਾਂ

ੴ

## ਮੇਰਾ ਪਤਾ ਨਹੀਂ ਹੁੰਦਾ

ਮੇਰਾ ਪਤਾ ਨਹੀਂ ਹੁੰਦਾ
ਮੈਂ ਕੀ ਕਰਾਂਗਾ

ਹੋ ਸਕਦਾ ਹੈ, ਆਪਣੇ ਆਪ ਨੂੰ
ਕਿਸੇ ਵੇਸ਼ਵਾ ਦੇ ਪੈਰਾਂ 'ਚ ਧਰ ਆਵਾਂ

ਜਾਂ ਪਾ ਦੇਵਾਂ
ਆਪਣੇ ਆਪ ਨੂੰ
ਕਿਸੇ ਮੰਗਤੀ ਦੇ ਡੋਲੂ ਵਿੱਚ

ਜਾਂ ਘਰ ਜਾਂਦਿਆਂ
ਰਸਤੇ 'ਚ ਰਹਿ ਜਾਵਾਂ
ਤੇ ਕਿਸੇ ਖੇਡ-ਖੇਡ ਵਿੱਚ ਭੱਜਦੇ-ਭੱਜਦੇ
ਡਿੱਗੇ ਹੋਏ ਬੱਚੇ ਦੇ
ਉੱਚੜੇ ਗੋਡਿਆਂ ਕੋਲ
ਪੂਰੀ ਰਾਤ ਬੈਠਾ ਰਹਾਂ

ਮੇਰਾ ਪਤਾ ਨਹੀਂ ਹੁੰਦਾ
ਕਿੱਧਰ ਜਾਵਾਂਗਾ, ਕੀ ਕਰਾਂਗਾ

ਤੇ ਹੋ ਸਕਦਾ ਹੈ ਕਿਸੇ ਦਿਨ
ਜਦੋਂ ਲੋਕ ਧਰਮ-ਧਰਮ ਖੇਡ ਰਹੇ ਹੋਣ
ਮੈਂ ਕਿਸੇ ਖੇਤ ਵੱਲ
ਫਾਹਾ ਲੈਣ ਵਾਲਾ ਰੱਸਾ ਮਚਾਉਣ ਚਲਿਆ ਜਾਵਾਂ

ਮੇਰਾ ਪਤਾ ਨਹੀਂ ਹੁੰਦਾ

ੴ

# ਉਹਨਾਂ ਦਿਨਾਂ ਵਿੱਚ

ਜਦੋਂ ਉਹ ਬਹੁਤ ਉਦਾਸ ਹੁੰਦੀ ਹੈ
ਤੇ ਅਸੀਂ ਦੋਵੇਂ
ਕੋਈ ਵੀ ਗੱਲ ਨਹੀਂ ਕਰਦੇ
ਤੇ ਉਹ ਭੁੱਲ ਜਾਂਦੀ ਹੈ
ਕੀਤੀਆਂ ਹੋਈਆਂ ਗੱਲਾਂ
...
ਮੈਂ ਉਸ ਨੂੰ ਯਾਦ ਕਰਾਉਂਦਾ ਹਾਂ
ਨਿੱਕਾ-ਨਿੱਕਾ ਕਿੰਨਾ ਕੁਝ
...
ਉਹਨਾਂ ਦਿਨਾਂ ਵਿੱਚ
ਜਦੋਂ ਉਸ ਦੀ ਦੇਹ ਦਾ ਲਹੂ
ਪ੍ਰਤੱਖ ਹੋਣ ਲੱਗਦਾ ਹੈ
ਤੇ ਉਸ ਨੂੰ ਆਸ ਪਾਸ ਦਿਸਣ ਵਾਲੀ
ਹਰ ਚੀਜ਼ 'ਤੇ ਖਿਝ ਆਉਂਦੀ ਹੈ
...
ਮੈਂ ਲੁਕੋ ਲੈਂਦਾ ਹਾਂ, ਆਪਣਾ ਆਪ
ਉਸ ਦੀਆਂ ਨਜ਼ਰਾਂ ਤੋਂ
ਉਹਨਾਂ ਦਿਨਾਂ ਵਿੱਚ
ਜਦੋਂ ਮੈਂ ਪੁੱਛਦਾ ਹਾਂ
ਕੀ ਹੋ ਗਿਆ ਹੈ ਤੈਨੂੰ ?
ਤੇ ਬਸ ਏਨਾ ਕੁ ਸੁਣਦਾ ਹਾਂ
ਪਤਾ ਨਹੀਂ

ਜਿਨ੍ਹਾਂ ਦਿਨਾਂ ਵਿੱਚ
ਮੈ ਨਾ ਕੀਤੀਆਂ ਹੋਈਆਂ ਗ਼ਲਤੀਆਂ ਦੀ
ਸਜਾ ਭੁਗਤਦਾ ਹਾਂ
ਉਸ ਦੀ ਚੁੱਪ ਕਾਰਨ
...
ਹਾਂ ਉਹਨਾਂ ਦਿਨਾਂ ਵਿੱਚ

ਮੈਂ ਸੰਨਿਆਸ ਬਾਰੇ ਸੋਚਣ ਲੱਗਦਾ ਹਾਂ
ਤੇ ਮੁਕਤੀ ਬਾਰੇ
...
ਉਹ ਨੱਚਣਾ ਚਾਹੁੰਦੀ ਹੈ
ਤੇ ਨੱਚ ਕੇ..... ਨਾਚ ਹੋ ਜਾਣਾ
ਇੱਥੇ ਚੀਜ਼ਾਂ ਦੇ ਸ਼ੋਰ ਵਿੱਚ
ਉਹ ਉਤਸਵ ਹੋਣਾ ਚਾਹੁੰਦੀ ਹੈ

ਉਹ ਬੱਚੀ ਨਹੀਂ ਰਹੀ
ਪਰ ਉਸ ਦੇ ਅੰਦਰੋਂ ਖੇਡ ਦੀ ਲਲਕ ਨਹੀਂ ਮੁੱਕੀ
ਤੇ ਇਹੀ ਗੱਲ
ਜ਼ਿੰਦਗੀ ਦੀ ਖੇਡ ਖਰਾਬ ਕਰ ਰਹੀ ਹੈ

ਉਸ ਨੂੰ ਖੇਡਣ ਦਾ ਏਨਾ ਚਾਅ ਹੈ
ਕਿ ਭੁੱਲ ਜਾਂਦੀ ਹੈ
ਸੱਟਾਂ ਦਾ ਡਰ
ਤੇ ਮੈਨੂੰ ਮੱਤਾਂ ਦੇਣ ਲੱਗਦੀ ਹੈ
...
ਕੋਈ-ਕੋਈ ਜਾਣ ਲੈਂਦਾ ਹੈ
ਮਨ ਸਾਡੀ ਸੁਰਤ ਦਾ ਦਰਵਾਜ਼ਾ ਹੈ
ਪਰ ਸਾਡੀ ਮਰਜ਼ੀ ਨਾਲ ਨਹੀਂ ਖੁੱਲ੍ਹਦਾ
...
ਕਦੇ ਕਿਸੇ ਘੜੀ, ਪਲ, ਛਿਣ
ਸੁੱਤੇ ਜਾਗਦੇ
ਪਤਾ ਨਹੀਂ ਲੱਗਦਾ ਕਦੋਂ
ਖੁੱਲ੍ਹ ਜਾਂਦਾ ਹੈ
ਤੇ ਕੋਈ ਲੰਘ ਆਉਂਦਾ ਹੈ ਅੰਦਰ
...
ਉਹਨਾਂ ਦਿਨਾਂ ਵਿੱਚ
...
ਜਦੋਂ ਨੀਂਦ ਸੁਪਨੇ ਜੰਮਦੀ ਹੈ
ਖੁੱਲ੍ਹਿਆ ਸੀ, ਮਨ ਦਾ ਦਰਵਾਜ਼ਾ ਪਹਿਲੀ ਵਾਰ

ਤੇ ਕੋਈ ਅੰਦਰ ਲੰਘ ਆਇਆ
ਫੇਰ ਪਤਾ ਹੀ ਨਹੀਂ ਲੱਗਿਆ ਬਹੁਤ ਦੇਰ
ਅੱਖਾਂ ਬੰਦ ਰਹੀਆਂ

...

ਤੇ ਪੂਰੇ ਪੱਚੀ ਸਾਲ ਬਾਅਦ ਖੁੱਲ੍ਹੀਆਂ
ਸਿਰ ਝਟਕਿਆ
ਮਨ ਦਾ ਦਰਵਾਜ਼ਾ ਫੇਰ ਖੁੱਲ੍ਹਿਆ
ਅੱਧੀ ਉਮਰ ਬਾਅਦ
ਤੇ ਕੋਈ ਅੰਦਰੋਂ ਬਾਹਰ ਨਿਕਲ ਗਿਆ
ਵਿਦਾ ਹੋਇਆ

...

ਹਾਂ, ਇਨ੍ਹਾਂ ਦਿਨਾਂ ਵਿੱਚ ਹੀ
ਹਾਲੇ ਦਰਵਾਜ਼ਾ ਖੁੱਲ੍ਹਾ ਹੀ ਸੀ
ਕੋਈ ਬਿਨਾ ਪੁੱਛੇ ਅੰਦਰ ਲੰਘ ਆਇਆ

...

ਦਰਵਾਜ਼ਾ ਬੰਦ ਹੋ ਚੁੱਕਿਆ ਹੈ

...

ਸਾਡੀ ਮਰਜ਼ੀ ਨਹੀਂ ਚੱਲਦੀ
ਹੁਣ ਕੋਈ ਅੰਦਰ ਨਹੀਂ ਜਾ ਸਕਦਾ
ਬਾਹਰ ਨਹੀਂ ਆ ਸਕਦਾ

...

ਤੇ ਹੁਣ ਇਹ ਸ਼ਾਇਦ ਸਦਾ ਲਈ ਬੰਦ ਹੈ
ਕੁਝ ਸਮਾਧੀਆਂ
ਮੌਤ ਵੀ ਨਹੀਂ ਤੋੜਦੀ

...

ਉਹਨਾਂ ਦਿਨਾਂ ਵਿੱਚੋਂ
ਮੈਂ ਇਨ੍ਹਾਂ ਦਿਨਾਂ ਵਿੱਚ ਆ ਗਿਆ ਹਾਂ

...

ਦੇਹ ਦੀ ਭਟਕਣਾ ਹੁਣ ਵਿਰਾਮ ਵਿੱਚ ਹੈ

...

ਜਦੋਂ ਦਰਵਾਜ਼ਾ ਦੂਜੀ ਵਾਰ ਖੁੱਲ੍ਹ ਕੇ ਬੰਦ ਹੋਇਆ
ਉਦੋਂ ਹੀ ਭੇਤ ਖੁੱਲ੍ਹਿਆ

ਉਦੋਂ ਹੀ ਇਲ਼ਮ ਜਾਣਿਆ

...

ਜਦੋਂ ਮੁਹੱਬਤ ਲੱਭ ਜਾਵੇ
ਫਿਰ ਕਿਤੇ ਨਾ ਜਾਓ, ਉਸ ਦੇ ਕੋਲ ਵੀ ਨਹੀਂ
ਓਥੇ ਹੀ ਰੁਕ ਜਾਓ, ਆਪਣੇ ਕੋਲ
ਤੇ ਅੱਖਾਂ ਬੰਦ ਕਰ ਲਓ

...

ਇਸ ਤੋਂ ਅੱਗੇ ਪਿੱਛੇ ਸਭ ਭਟਕਣਾ ਹੈ

...

ਇੱਥੇ ਹੀ ਭਸਮ ਹੋਣਾ ਪਵੇਗਾ

...

ਹੁਣ ਉਹਨਾਂ ਦਿਨਾਂ ਵਿੱਚ
ਜਦੋਂ ਉਹ ਬਹੁਤ ਉਦਾਸ ਹੁੰਦੀ ਹੈ
ਬੜੀ ਚੰਦਰੀ ਜਿਹੀ ਬਣ ਜਾਂਦੀ ਹੈ
ਬਹੁਤ ਹੀ ਰੁੱਖੀ ਜਿਹੀ
ਚੁੱਪ ਕੀਤੀ

...

ਬੇਵਕੂਫ਼ੀਆਂ ਨਾਲ ਭਰੀ ਹੋਈ

...

ਉਹਨਾਂ ਦਿਨਾਂ ਵਿੱਚ ਵੀ
ਮੈਂ ਉਸ ਨੂੰ ਪਿਆਰ ਕਰਦਾ ਹਾਂ

ੴ

# ਮਾਂ

ਸਾਡੀ ਮਾਂ
ਸਾਡੇ ਜਨਮ ਤੋਂ ਪਹਿਲਾਂ ਹੀ
ਆਖਣ ਲੱਗਦੀ ਹੈ ਕੁਝ ਨਾ ਕੁਝ
ਮਨ ਹੀ ਮਨ ਸਾਡੇ ਨਾਲ
ਗੱਲਾਂ ਕਰਨ ਲੱਗਦੀ ਹੈ

ਫਿਰ ਜਦੋਂ
ਸਾਨੂੰ ਕੋਈ ਸਮਝ ਨਹੀਂ ਹੁੰਦੀ
ਕਿਸੇ ਵੀ ਸ਼ਬਦ ਦੀ
ਉਹ ਲਾਡ ਵਿੱਚ ਡੁੱਬੀ
ਦੁਹਰਾਉਂਦੀ ਰਹਿੰਦੀ ਹੈ
ਕੁਝ ਸ਼ਬਦ ਸਾਡੇ ਕੋਲ
ਸਾਨੂੰ ਪਾਲਦਿਆਂ-ਪੋਸਦਿਆਂ
ਨਵਾਉਂਦਿਆਂ-ਸੰਵਾਉਂਦਿਆਂ

ਉਹ ਤਰਸਦੀ ਹੈ
ਸਾਡੇ ਪਹਿਲੇ ਤੋਤਲੇ ਬੋਲ ਸੁਣਨ ਲਈ
ਜੋ ਅੱਧ-ਪਚੱਧੇ ਹੀ ਸਮਝ ਆਉਂਦੇ ਹਨ
ਅਸੀਂ ਓਥੋਂ ਹੀ ਸਿੱਖਦੇ ਹਾਂ
ਕਿ ਕੁਝ ਵੀ ਬੋਲ ਕਿਵੇਂ ਬਣਦਾ

ਇੱਕ ਦਿਨ ਕਦੇ ਕਿਸੇ ਸਮੇਂ
ਬੁੱਢੀ ਮਾਂ ਕੁੱਝ ਬੋਲਦੀ ਹੈ
ਤੇ ਅਸੀਂ ਭੁੱਲ ਜਾਂਦੇ ਹਾਂ
ਸੁਣਨਾ...
ਜੋ ਵੀ ...ਉਹ ਆਖਦੀ ਹੈ

## ਚਾਨਣ

ਕੱਲ੍ਹ ਤੇਰੇ ਕੁਝ ਬੋਲ ਸੁਣੇ
ਇਹੀ ਸੁਣਨਾ ਚਾਹੁੰਦਾ ਸੀ
ਤੇਰੀ ਆਵਾਜ਼
ਤੇ ਆਵਾਜ਼ ਹੀ ਤਾਂ ਸੁਣੀ
ਤੂੰ ਕੀ ਕਿਹਾ
ਮੈਨੂੰ ਨਹੀਂ ਪਤਾ

ੴ

## ਪਤਾ-ਟਿਕਾਣਾ

ਕਵੀ
ਸਿਰਫ਼ ਸੁਨੇਹਾ ਦਿੰਦਾ ਹੈ
ਕਿ ਏਧਰ ਕਿਤੇ ਕੋਈ ਜਗ੍ਹਾ ਹੈ
ਜਿੱਥੇ ਸ਼ਬਦ ਕਵਿਤਾ ਹੁੰਦੇ ਹਨ

ਇਹ ਵੱਖਰੀ ਗੱਲ ਹੈ
ਮੈਂ ਆਪਣੇ ਅੰਦਰ ਇੱਕ ਜਗ੍ਹਾ ਲੱਭ ਲਈ ਹੈ
ਜਿੱਥੇ ਸਭ ਕੁਝ
ਕਵਿਤਾ ਵਿੱਚ ਬਦਲਦਾ ਹੈ
ਚੁੱਪ-ਚਾਪ, ਆਪਣੇ-ਆਪ
ਪਰ ਮੈਂ ਆਪਣੀ ਮਰਜ਼ੀ ਨਾਲ
ਓਥੇ ਨਹੀਂ ਜਾ ਸਕਦਾ
ਸੱਚੀਂ...
ਕਵੀ ਨਹੀਂ ਹਾਂ ਮੈਂ

ੴ

## ਪੁਨਰ-ਜਨਮ

ਇਸ ਬਿਰਖ਼ ਦੇ ਥੱਲੇ
ਬੱਚੇ ਖੇਡ ਰਹੇ ਸੀ
ਉਹ ਚਲੇ ਗਏ ਨੇ
ਮਾਵਾਂ ਨੇ ਆਵਾਜ਼ ਮਾਰੀ ਹੈ

ਹੁਣ ਇੱਕ ਕੁੱਤਾ ਬੈਠ ਗਿਆ ਹੈ
ਉਸੇ ਬਿਰਖ਼ ਦੇ ਥੱਲੇ
ਕੁਝ ਪੰਛੀ ਫ਼ਲ ਟੁੱਕ-ਟੁੱਕ ਸੁੱਟ ਰਹੇ ਨੇ

ਇੱਕ ਸੰਤ ਕੁਝ ਦੇਰ ਲਈ ਰੁਕਦਾ ਹੈ
ਇੱਕ ਟਾਹਣੀ 'ਤੇ ਆਪਣਾ ਝੋਲਾ ਟੰਗਦਾ ਹੈ
ਕੁਝ ਦੇਰ ਬਿਰਖ਼ ਹੇਠ ਬੈਠ ਕੇ ਚਲਾ ਗਿਆ ਹੈ

ਬਿਰਖ਼ ਅਡੋਲ ਖੜ੍ਹਾ ਹੈ
ਇੱਕ ਹਲ਼ਕਾ ਜਿਹਾ ਹਵਾ ਦਾ ਬੁੱਲ੍ਹਾ ਆਉਂਦਾ ਹੈ
ਹਰ ਪੱਤਾ ਹਿੱਲਣ ਲੱਗਦਾ ਹੈ

ਵੇਖਣ 'ਤੇ ਪਤਾ ਨਹੀਂ ਲੱਗਦਾ
ਬਿਰਖ਼ ਉਦਾਸ ਹੈ ਜਾਂ ਖ਼ੁਸ਼

ਜ਼ਰੂਰ ਪਿਛਲੇ ਜਨਮ ਵਿੱਚ
ਇਹ ਕਵੀ ਹੋਵੇਗਾ

ੴ

## ਗੁਆਚਿਆ ਹੋਇਆ ਮੈਂ

ਗੁਆਚਿਆ ਹੋਇਆ ਮੈਂ
ਤੇਰਾ ਨਾਂ ਲੈ ਕੇ
ਤੈਨੂੰ ਆਵਾਜ਼ ਮਾਰਦਾ ਹਾਂ

ਤੇ ਆਪਣੇ ਆਪ ਨੂੰ ਲੱਭ ਲੈਂਦਾ ਹਾਂ

ਦਫ਼ਤਰ ਵਿੱਚ ਹਾਂ
ਤਾਂ ਸਰਕਾਰ ਦਾ ਵਕਤ ਹੈ
ਸੜਕ 'ਤੇ ਜਦੋਂ ਤੁਰਦਾ ਹਾਂ
ਬਜ਼ਾਰ ਦਾ ਵਕਤ ਹੈ
ਵਪਾਰ ਦਾ ਵਕਤ ਹੈ
ਘਰ ਹੁੰਦਿਆਂ
ਕੰਮ ਕਾਰ ਦਾ ਵਕਤ ਹੈ
ਕਦੇ ਕਦੇ ਸੁਣਦਾ ਹਾਂ
ਕਿ ਪਿਆਰ ਦਾ ਵਕਤ ਹੈ

ਮੇਰਾ ਵਕਤ ਕਿੱਥੇ ਹੈ
ਇਸ ਤੋਂ ਬਿਨਾਂ
ਹੋਰ ਕਿੰਨਾ ਕੁਝ ਹੈ ਮੇਰੇ ਕੋਲ
ਉਸ ਲਈ ਵਕਤ ਕਿੱਥੇ ਹੈ?

ਇੱਧਰ-ਉੱਧਰ ਆਉਂਦਿਆਂ ਜਾਂਦਿਆਂ
ਲੋਕਾਂ ਭਾਣੇ ਕੰਮ-ਕਾਰ 'ਚ ਹਾਂ
ਪਰ ਮੈਂ
ਆਪਣਾ ਗੁਆਚਿਆ ਵਕਤ ਲੱਭਦਾ ਹਾਂ

ਜਦੋਂ ਕੁਝ ਲੱਭਣ ਗਿਆ
ਪਰ ਆਪ ਗੁਆਚਿਆ ਹੋਇਆ
ਘਰ ਪਰਤਦਾ ਹਾਂ

ਪਤਨੀ ਫੇਰ ਤੋਂ ਸ਼ੁਰੂ ਕਰਦੀ ਹੈ
ਮੈਨੂੰ ਲੱਭਣਾ
ਤੇ ਬੱਚੇ
ਉਹ ਤਾਂ ਛੋਟੇ ਹਨ
ਉਹ ਚੀਜ਼ਾਂ ਲੱਭਦੇ ਗਵਾਉਂਦੇ ਰਹਿੰਦੇ ਨੇ

ਕੋਈ ਹੈ
ਜੋ ਹਰ ਥਾਂ ਤੋਂ ਮੈਨੂੰ ਲੱਭ ਲੈਂਦਾ ਹੈ
ਉਹ ਮੇਰੀ ਮਾਂ ਹੈ

ਅਕਸਰ ਜਦੋਂ ਮੈਂ
ਆਪਣੇ ਘਰ ਵਿੱਚ ਗੁੰਮ ਗੁਆਚ ਜਾਂਦਾ ਹਾਂ
ਤਾਂ ਕੋਈ ਲੱਭਦਾ ਹੋਇਆ
ਮੇਰੇ ਤੱਕ ਆਉਂਦਾ ਹੈ
ਤੇ ਮੈਂ ਮਿਲਦਾ ਹਾਂ
ਚੁੱਪ-ਚਾਪ ਕਿਸੇ ਕੋਨੇ ਵਿੱਚ
ਗਰਮੀ ਵਿੱਚ
ਬਿਨਾਂ ਕੂਲਰ ਪੱਖੇ ਦੇ
ਬਿਲਕੁਲ ਸ਼ਾਂਤ ਬੈਠਾ ਹੋਇਆ
ਬਿਨਾਂ ਚਿਹਰੇ 'ਤੇ ਕਿਸੇ ਸ਼ਿਕਨ ਦੇ

ਲੱਗਦਾ ਹੈ ਇਸ ਬੰਦੇ ਨੂੰ
ਕੁਝ ਨਹੀਂ ਚਾਹੀਦਾ
ਮੈਨੂੰ ਮੇਰੇ ਘਰ 'ਚੋਂ
ਮੇਰੇ ਹੁੰਦਿਆਂ-ਸੁੰਦਿਆਂ
ਬਹੁਤ ਵਾਰ ਲੱਭਣਾ ਪੈਂਦਾ ਹੈ

ਮੈਂ ਚੁੱਪ-ਚਾਪ ਬੈਠਾ
ਇੱਕ ਆਵਾਜ਼ ਸੁਣਦਾ ਹਾਂ

ਪੱਖਾ ਤਾਂ ਲਾ ਲੈਂਦੇ

ਮੈਨੂੰ ਯਾਦ ਆਉਂਦਾ ਹੈ
ਕਿ ਗਰਮੀ ਹੈ

ਉਦੋਂ ਪੱਖੇ ਦੀ ਹਵਾ
ਮੈਨੂੰ ਲੱਭ ਲੈਂਦੀ ਹੈ

ੴ



## ਅਸਮਾਨ

ਮੈਨੂੰ ਕਵਿਤਾ ਨੇ ਖੁੱਲ੍ਹ ਦਿੱਤੀ ਹੈ
ਪਤੈ ਕਿਉਂ ?

ਮੈਂ ਆਖ ਦਿੱਤਾ ਸੀ
ਕਵਿਤਾ ਨੂੰ

ਕਿਸੇ ਵੀ ਬੰਧਨ ਤੋਂ
ਤੇਰੇ ਖਿੱਲਰੇ ਵਾਲ਼
ਕਿਤੇ ਜ਼ਿਆਦਾ ਸੋਹਣੇ ਨੇ

ੴ

## ਚੱਕਰਵਾਤ

ਕੁਝ ਔਰਤਾਂ ਰਾਤ ਵੇਲੇ
ਠੀਕ ਤਰ੍ਹਾਂ ਸੌਂ ਨਹੀਂ ਸਕੀਆਂ
ਕੁਝ ਆਦਮੀ
ਆਪਣੀਆਂ ਔਰਤਾਂ ਤੋਂ ਦੁਖੀ ਹੋ ਕੇ
ਸ਼ਰਾਬ ਬਾਰੇ ਸੋਚਦੇ ਰਹੇ

...
ਕੁਝ ਆਦਮੀਆਂ ਨੇ
ਰੋਮਾਂਸ ਬਾਰੇ ਸੋਚਿਆ
ਕਈਆਂ ਨੇ ਇਨਕਲਾਬ ਬਾਰੇ

...
ਸਵੇਰੇ ਦੇਹਲੀ 'ਤੇ ਅਖ਼ਬਾਰ ਡਿੱਗਿਆ
ਚੁੰਨੀ ਨਾਲ ਮੂੰਹ ਢਕ ਕੇ
ਜਵਾਨ ਕੁੜੀ ਨੇ ਪੜ੍ਹੀ
ਬਲਾਤਕਾਰ ਦੀ ਖ਼ਬਰ

...
ਯੂਨੀਵਰਸਿਟੀਆਂ ਨੇ ਫ਼ੀਸ ਵਧਾਈ
ਸਕੂਲਾਂ ਨੇ ਕਿਤਾਬਾਂ ਦੀ ਕੀਮਤ ਵਿੱਚ
ਆਪਣਾ ਕਮਿਸ਼ਨ ਜੋੜਿਆ
ਗਵਾਂਢੀ ਮੁਲਕ ਨੇ
ਫੇਰ ਘਟੀਆ ਕਰਤੂਤ ਕੀਤੀ
ਫੌਜੀਆਂ ਦੀਆਂ ਪਤਨੀਆਂ ਦੀਆਂ ਚੂੜੀਆਂ ਟੁੱਟੀਆਂ
...
ਸਿਆਸਤ ਨੇ ਦੰਗਿਆਂ ਬਾਰੇ ਸੋਚਿਆ
ਅਦਾਲਤਾਂ ਵਿੱਚ ਕੁੱਝ ਕੇਸ
ਪੰਦਰਾਂ ਸਾਲ ਬਾਅਦ ਵੀ ਅਗਲੀ ਪੇਸ਼ੀ 'ਤੇ ਪਾਏ ਗਏ
...
ਬਜ਼ਾਰ ਵਿੱਚ ਕੁਝ ਦੁਕਾਨਾਂ ਸੜੀਆਂ
ਫੌਜ ਦੇ ਜਵਾਨ
ਸਰਕਾਰ ਦੇ ਹੁਕਮਾਂ ਨਾਲ
ਇਹ ਸਭ ਵੇਖਣ ਲਈ ਤੈਨਾਤ ਰਹੇ
...

ਅਸੀਂ ਉਸ ਦੀ ਵੀਡੀਓ
ਵਟਸਐਪ ਤੇ ਵੇਖੀ
ਦੁਕਾਨਾਂ ਕੋਲ ਸੇਕ ਸੀ
ਕਨੂੰਨੀ ਮਾਹਿਰਾਂ ਦੀਆਂ ਆਰਾਮਗਾਹਾਂ
ਏ.ਸੀ. ਨਾਲ ਠੰਢੀਆਂ ਰਹੀਆਂ

...
ਕੁਝ ਕੁੜੀਆਂ ਨਾਲ ਬਲਾਤਕਾਰ ਹੋਇਆ
ਜਿਸ ਦੀ ਰਿਪੋਰਟ ਨਹੀਂ ਲਿਖੀ ਗਈ
ਕੁਝ ਲੋਕਾਂ ਨੇ ਨਿਆਂ ਲਈ
ਆਤਮਦਾਹ ਕੀਤਾ

...
ਜ਼ਿੰਦਗੀ ਚਲਦੀ ਰਹੀ
ਸੜਕਾਂ ਭਰੀਆਂ ਰਹੀਆਂ ਟ੍ਰੈਫਿਕ ਨਾਲ
ਬੇਕਰੀਆਂ 'ਚ ਬਿਸਕੁਟ ਬਣਦੇ ਰਹੇ

...
ਪੁਲੀਸ ਨੇ ਚਲਾਨ ਕੱਟੇ

...
ਕੁਝ ਕੁ ਦਾਈਆਂ ਦੀ ਬੇਧਿਆਨੀ ਨਾਲ
ਬੱਚਿਆਂ ਦੇ ਜੰਮਣ ਸਮੇਂ
ਮੂੰਹ ਵਿੱਚ ਪਾਣੀ ਪਿਆ

...
ਅਸਲੀ ਡਾਕਟਰਾਂ ਦੇ ਹੱਥੋਂ
ਨਕਲੀ ਦਵਾਈ ਲਿਖੀ ਗਈ

...
ਧਰਮ ਨੇ ਬਹੁਤ ਕੁਝ ਸੁਣਾਇਆ
ਜੋ ਲੋਕ
ਘਰ ਜਾਣ ਬਾਅਦ ਭੁੱਲ ਗਏ

...
ਕੁਝ ਲੋਕ ਸ਼ਮਸਾਨ ਘਾਟ ਜਾਣ ਕਾਰਨ
ਕਾਫ਼ੀ ਬੁਰਾ ਮਹਿਸੂਸ ਕਰਦੇ ਸਨ
ਉਹ ਅਸ਼ਲੀਲ ਫ਼ਿਲਮ ਵੇਖਣ ਚਲੇ ਗਏ

...

ਮੈਨੂੰ ਨਾ ਦੱਸੋ
ਕਿਸ ਦਾ ਇਸ਼ਟ ਕਿੰਨਾ ਵੱਡਾ ਹੈ
ਮੈਨੂੰ ਦੱਸੋ
ਕਿਸ ਇਸ਼ਟ ਨੂੰ ਧਿਆਉਣ ਵਾਲੇ ਡਾਕਟਰ
ਮੁਫ਼ਤ ਇਲਾਜ ਕਰਦੇ ਹਨ
ਕਿਹੜੇ ਇਸ਼ਟ ਨੂੰ ਧਿਆਉਣ ਵਾਲਿਆਂ ਦੇ
ਕਿੰਨੇ ਸਿੱਖਿਆ ਸੰਸਥਾਨ ਹਨ
ਜਿਨ੍ਹਾਂ ਨੇ ਵਿੱਦਿਆ ਨੂੰ ਧੰਦਾ ਨਹੀਂ ਬਣਾਇਆ

...
ਬੱਚੇ ਕਾਪੀਆਂ ਵਿੱਚ ਰੋਜ਼ ਲਿਖਦੇ ਹਨ
ਸਵੱਛ ਭਾਰਤ
ਤੇ ਰਾਜਧਾਨੀ ਵਿੱਚ ਹਜ਼ਾਰਾਂ ਬੱਚੇ
ਹਰ ਸਾਲ ਪ੍ਰਦੂਸ਼ਣ ਦੀ ਵਜ੍ਹਾ ਨਾਲ ਮਰਦੇ ਹਨ

...
ਅਖ਼ਬਾਰਾਂ ਵਿੱਚ
ਦੇਸ਼ ਦੇ ਅਸਲਾ ਭੰਡਾਰਾਂ ਵਿੱਚ
ਵਾਧੇ ਦੀ ਖ਼ਬਰ ਛਪੀ ਹੈ

...
ਕੁਝ ਜਵਾਨ ਮੁੰਡਿਆਂ ਨੇ
ਕਾਲਜ ਦੇ ਬਾਥਰੂਮਾਂ ਵਿੱਚ
ਕੁਝ ਨੇ ਰੇਲ ਗੱਡੀਆਂ ਦੇ ਬਾਥਰੂਮਾਂ ਵਿੱਚ
ਲੁੱਚੀਆਂ ਗੱਲਾਂ ਲਿਖੀਆਂ

...
ਇੱਕ ਮਜ਼ਦੂਰ ਸਵੇਰੇ ਉੱਠਿਆ
ਉਸ ਨੇ ਬੱਚੇ ਦੇ ਮੂੰਹੋਂ ਸੁਣਿਆ
ਮਜ਼ਦੂਰ ਦਿਵਸ
ਉਹ ਥੋੜ੍ਹਾ ਜਿਹਾ ਮੁਸਕਰਾਇਆ
ਮੂੰਹ ਹੱਥ ਧੋਤਾ
ਤੇ ਕੰਮ 'ਤੇ ਚਲਿਆ ਗਿਆ

...
ਇੱਕ ਗਰੀਬ ਬੱਚੇ ਨੇ
ਖਿਡੌਣਿਆਂ ਦੀ ਮੰਗ ਕਰਕੇ

ਮਾਂ ਤੋਂ ਕੁੱਟ ਖਾਧੀ

...
ਅੱਗ ਲਾ ਕੇ ਮਚਾਏ ਗਏ ਪੱਤਿਆਂ ਵਿੱਚੋਂ
ਇੱਕ ਨਿੱਕੀ ਚਿੜੀ ਨੇ
ਆਲ੍ਹਣੇ ਲਈ ਕੁਝ ਡੱਕੇ ਫਰੋਲੇ

...
ਸ਼ਹਿਦ ਦੀਆਂ ਕੁਝ ਮੱਖੀਆਂ
ਇੱਕ ਖੇਤ 'ਚੋਂ ਪਾਣੀ ਪੀ ਕੇ ਉੱਡੀਆਂ
ਤੇ ਮਰ ਗਈਆਂ
ਫ਼ਸਲ ਤੇ ਸਪਰੇਅ ਕੀਤੀ ਗਈ ਸੀ

...
ਕੁਦਰਤ ਦਾ ਹਰਾਮਖ਼ੋਰ ਪੁੱਤਰ
ਮਨੁੱਖ
ਧਰਤੀ 'ਤੇ ਗੰਦ ਪਾਉਣ ਬਾਅਦ
ਹੁਣ ਚੰਦ ਨੂੰ ਦੂਸ਼ਿਤ ਕਰਨ ਬਾਰੇ ਸੋਚ ਰਿਹਾ ਹੈ
ਤਰੱਕੀ ਦਾ ਦੌਰ ਹੈ

...
ਕੱਲ੍ਹ ਫਿਰ ਦਿਨ ਚੜ੍ਹੇਗਾ
ਸਾਰੇ ਜੀਵ ਜੰਤ
ਸਿਰਫ਼ ਲੋੜ ਲਈ ਦਿਨ ਚਰਿਆ ਵਿੱਚ ਰੁੱਝ ਜਾਣਗੇ
ਤੇ ਮਨੁੱਖ ਲੋਭ ਲਈ
ਦੂਜੇ ਮਨੁੱਖਾਂ ਦੇ ਲਹੂ ਨੂੰ
ਪੈਸਿਆਂ ਵਿੱਚ ਬਦਲਣ ਬਾਰੇ ਸੋਚੇਗਾ

...
ਕੱਲ੍ਹ ਫਿਰ ਦਿਨ ਚੜ੍ਹੇਗਾ
ਤੇ ਏਦਾਂ ਦਾ ਹੀ ਕਾਫ਼ੀ ਕੁਝ ਦੁਹਰਾਇਆ ਜਾਵੇਗਾ

ੳ

# ਅਲਵਿਦਾ ਤੋਂ ਪਹਿਲਾਂ

ਕਵਿਤਾ ਰਸਤਾ ਰਹੀ ਹੈ
ਤੇਰੇ ਮੇਰੇ ਵਿਚਕਾਰ

...
ਤੇ ਮੈਂ
ਆਉਂਦਾ ਜਾਂਦਾ ਰਿਹਾ

...
ਮੁੜਦਾ ਰਿਹਾ
ਤੈਨੂੰ ਮਿਲੇ ਬਗੈਰ

...
ਕਿਸ ਤਰ੍ਹਾਂ ਦਾ ਹੁੰਦਾ
ਕਿਸੇ ਨੂੰ ਮਿਲਣ ਜਾਣਾ

ਜਿਸ ਦਾ ਪਤਾ ਨਹੀਂ
ਮਿਲਣਾ ਵੀ ਚਾਹੁੰਦਾ ਹੈ ਜਾਂ ਨਹੀਂ

...
ਇਸ ਤਰ੍ਹਾਂ ਦੇ ਆਉਣ ਜਾਣ 'ਚ
ਕਿੰਨਾ ਕੁਝ ਬਦਲਦਾ ਰਿਹਾ
ਗਵਾਚਦਾ ਰਿਹਾ

...
ਤੇਰੇ ਤੱਕ
ਹੁਣ ਪਹੁੰਚਣ ਬਾਰੇ ਤਾਂ
ਸੋਚਦਾ ਹੀ ਨਹੀਂ ਹਾਂ ਮੈਂ

...
ਸੁਰਤ ਨੂੰ ਸਫ਼ਰ ਦਾ ਇਸ਼ਕ ਹੈ

...
ਤੇ ਪੈਰਾਂ ਨੂੰ
ਤੇਰੇ ਵੱਲ ਦੇ
ਇਨ੍ਹਾਂ ਰਾਹਾਂ ਦੀ ਮੁਹੱਬਤ

...
ਉਡੀਕ ਪਰਛਾਵਾਂ ਬਣ ਗਈ ਹੈ

ਹਮੇਸ਼ਾ ਨਾਲ ਹੀ ਰਹਿੰਦੀ ਹੈ

...

ਪਤਾ ਹੀ ਨਹੀਂ ਲਗਦਾ
ਕਦੋਂ ਇੱਧਰ ਨੂੰ ਤੁਰ ਪੈਂਦਾ ਹਾਂ
ਤੇਰੇ ਵੱਲ

...

ਪਰ ਹੁਣ...
ਕਦੇ ਕਦੇ ਏਧਰ ਆਵਾਂਗਾ

...

ਕਦੇ ਕਦੇ
ਲਿਖਾਂਗਾ ਕੋਈ ਕਵਿਤਾ

...

ਤੈਨੂੰ ਤਾਂ ਖ਼ਬਰ ਹੀ ਨਹੀਂ
ਏਧਰ ਕੋਈ ਆਉਂਦਾ-ਜਾਂਦਾ ਵੀ ਹੈ

...

ਹੋ ਸਕੇ ਤਾਂ
ਕਦੇ ਨਾ ਕਦੇ
ਬੇ-ਖ਼ਬਰਿਆਂ ਦੀ ਖ਼ਬਰ ਲੈਣਾ

## ਬੈਗ ਵਿਚਲੇ ਆਦਮੀ

ਉਸ ਦਾ ਸੁਨੇਹਾ ਪੜ੍ਹਦਾ ਹਾਂ
ਮੈਂ ਸਫ਼ਰ ਵਿੱਚ ਹੀ ਰਹੀ
ਮੇਰਾ ਬੈਗ ਹਮੇਸ਼ਾ ਪੈਕ ਰਹਿੰਦਾ

ਮੇਰੇ ਘਰ ਦੀ ਅਲਮਾਰੀ ਨਾਲੋਂ
ਬੈਗ ਵਿੱਚ ਜ਼ਿਆਦਾ ਕੱਪੜੇ ਰਹਿੰਦੇ ਹਨ

ਔਰਤ ਹੋਣਾ, ਸਫ਼ਰ ਹੋਣਾ ਹੀ ਹੈ
ਇੱਕ ਘਰ ਤੋਂ ਦੂਜੇ ਘਰ ਦਾ ਸਫ਼ਰ
ਇੱਕ ਦੇਹ ਤੋਂ ਦੂਜੀ ਦੇਹ ਤੱਕ ਦਾ

ਉਸ ਨੇ ਕਿਹਾ
ਮੇਰੇ ਬੈਗ ਵਿੱਚ ਕੱਪੜੇ ਹੀ ਨਹੀਂ ਰਹਿੰਦੇ
ਕੁਝ ਲੇਖਕ ਵੀ ਰਹਿੰਦੇ ਹਨ
ਕੁਝ ਕਿਤਾਬਾਂ
ਤੇ ਹੁਣ ਤੂੰ ਵੀ ਉਹਨਾਂ ਵਿੱਚ ਰਲ ਗਿਆ

ਵੈਸੇ ਚੰਗਾ ਹੈ
ਤੇਰੇ ਨਾਲ ਕੁਝ ਆਦਮੀ ਹਰ ਵਕਤ ਹਨ

ਉਹ ਵੀ ਜਿਹੜੇ ਤੈਨੂੰ ਚੰਗੇ ਲਗਦੇ ਨੇ

ਮੇਰੇ ਵਰਗੇ ਬੰਦਿਆਂ ਦਾ
ਕਿਸੇ ਦੇ ਦਿਲ 'ਚ ਰਹਿਣਾ ਠੀਕ ਵੀ ਨਹੀਂ
ਬੈਗ ਜ਼ਿਆਦਾ ਚੰਗੀ ਥਾਂ ਹੈ

ਦਿਲ ਵਿੱਚ ਹੁੰਦੀ ਰਹੇਗੀ
ਧੜੱਕ-ਧੜੱਕ
ਮੈਨੂੰ ਡਿਸਟਰਬੈਂਸ ਹੀ ਹੋਵੇਗੀ
ਲਹੂ ਆਉਂਦਾ ਜਾਂਦਾ ਰਹੇਗਾ

ਵ੍ਹਾਈਟ ਬਲੱਡ ਸੈੱਲ
ਰੈੱਡ ਬਲੱਡ ਸੈੱਲ
ਪਲੇਟ-ਲੈੱਟਸ
ਹੀਮੋਗਲੋਬਿਨ
ਕੌਣ ਰੱਖੇਗਾ ਇਸ ਦਾ ਹਿਸਾਬ
ਤੇਰੇ ਕਿੰਨੇ ਸੈੱਲ ਹਰ ਘੜੀ ਟੁੱਟ ਰਹੇ
ਮੈਂ ਕੋਈ ਮੈਥੇਮਟੀਸ਼ੀਅਨ ਥੋੜ੍ਹਾ ਹਾਂ
ਨਾ ਡਾਕਟਰ
ਪਿਆਰ ਕਰਨ ਵਾਲਾ ਆਦਮੀ ਹਾਂ

ਪਿਆਰ ਕਰਨ ਲਈ
ਏਨਾ ਹੀ ਕਾਫ਼ੀ ਹੈ, ਕਿ ਕੋਈ ਹੈ
ਮਾਂਵਾਂ ਨੂੰ ਕਿਹੜਾ ਪਤਾ ਹੁੰਦੀ ਹੈ
ਔਲਾਦ ਦੇ ਸਰੀਰ ਦੀ
ਫਜ਼ਿਕਸ, ਕਮਿਸਟਰੀ, ਬਾਇਓਲੋਜੀ
ਉਹ ਪਿਆਰ ਕਰਦੀਆਂ ਹਨ

ਬਹੁਤੇ ਵਾਰ ਮੈਂ ਕੁਦਰਤ ਨੂੰ
ਆਪਣੀ ਮਾਂ ਸਵੀਕਾਰ ਨਹੀਂ ਕਰ ਸਕਦਾ
ਉਸ ਨੇ ਮੈਨੂੰ ਮਾਰਨ ਲਈ ਪੈਦਾ ਕੀਤਾ ਹੈ
ਮਾਂਵਾਂ ਇਸ ਤਰ੍ਹਾਂ ਕਦੇ ਨਹੀਂ ਚਾਹੁੰਦੀਆਂ

ਚੰਗਾ ਹੈ ਬੈਗ ਵਿੱਚ
ਧੋਤੇ ਸੰਵਾਰੇ ਕੱਪੜਿਆਂ ਕੋਲ ਰਹਿਣਾ
ਕੋਈ ਕੱਪੜਾ ਜੋ ਠੀਕ ਤਰ੍ਹਾਂ ਧੋਤਾ ਨਾ ਗਿਆ ਹੋਵੇ
ਉਸ 'ਚੋਂ ਆਉਂਦੀ ਰਹੇਗੀ
ਤੇਰੇ ਪਿੰਡੇ ਦੀ ਮਹਿਕ
ਜਾਂ ਕਦੇ ਕਦੇ ਵਰਤੇ ਪ੍ਰਫ਼ਿਊਮ ਦੀ
ਕਿਸੇ ਟੈਲਕਮ ਪਾਊਡਰ ਦੀ

ਕਿਸੇ ਨਾਜ਼ੁਕ ਜਿਹੇ ਆਦਮੀ ਲਈ
ਇਹ ਬਹੁਤ ਚੰਗੀਆਂ ਚੀਜ਼ਾਂ ਹਨ

ਮੈਂ ਕੱਪੜਿਆਂ ਨਾਲ ਗੱਲਾਂ ਕਰ ਸਕਦਾ ਹਾਂ
ਤੇਰੇ ਕੱਪੜਿਆਂ ਨਾਲ
ਕੋਈ ਕੱਪੜਾ ਮੈਨੂੰ ਦੱਸੇਗਾ
ਤੇਰੇ ਤੋਂ ਉਸ 'ਤੇ ਗਰਮ ਚਾਹ ਡੁੱਲ੍ਹ ਗਈ ਸੀ
ਕੋਈ ਸ਼ਿਕਾਇਤ ਕਰੇਗਾ
ਤੂੰ ਰੋਟੀ ਖਾਂਦੀ ਨੇ
ਉਸ ਨਾਲ ਹੱਥ ਪੂੰਝ ਦਿੱਤੇ ਸਨ
ਕੋਈ ਕਹੇਗਾ
ਤੇਰੇ ਤੋਂ ਉਸ 'ਤੇ ਆਚਾਰ ਡਿੱਗ ਗਿਆ ਸੀ
ਤੈਨੂੰ ਕਾਫ਼ੀ ਅਫ਼ਸੋਸ ਹੋਇਆ
ਆਖੇਗਾ ਚੰਗੀ ਔਰਤ ਹੈ
ਮੈਨੂੰ ਨਿਰਜੀਵ ਨੂੰ ਵੀ ਪਿਆਰ ਕਰਦੀ ਹੈ

ਤੈਨੂੰ ਅਚੰਭਾ ਨਹੀਂ ਹੋਵੇਗਾ
ਤੂੰ ਸੁਣਿਆ ਹੋਵੇਗਾ
ਇੱਕ ਕਾਲਾ ਇਲਮ ਹੁੰਦਾ
ਮੁਰਦੇ ਨੂੰ ਉਠਾ ਲਿਆ ਜਾਂਦਾ ਹੈ
ਉਸ ਨਾਲ ਗੱਲਾਂ ਕੀਤੀਆਂ ਜਾ ਸਕਦੀਆਂ ਹਨ
ਇਸ ਦੇ ਸੱਚ ਝੂਠ ਤਾਂ ਪਤਾ ਨਹੀਂ

ਪਰ ਮੈਂ ਗੁਲਾਬੀ ਇਲਮ ਜਾਣਦਾ ਹਾਂ
ਇਸ ਨੂੰ ਸਿੱਧ ਕਰਦਿਆਂ
ਮੈਂ ਨਿਰਜੀਵ ਚੀਜ਼ਾਂ ਨੂੰ ਮੁਹੱਬਤ ਨਾਲ ਭਰ ਲੈਂਦਾ ਹਾਂ
ਉਹ ਮੇਰੇ ਨਾਲ ਗੱਲਾਂ ਕਰਨ ਲੱਗਦੀਆਂ ਹਨ
ਬਹੁਤੀ ਮੁਹੱਬਤ ਵਿੱਚ
ਮਨੁੱਖ ਏਡੇ ਕੁ ਜਾਦੂਗਰ ਤਾਂ ਬਣ ਹੀ ਜਾਂਦੇ ਨੇ

ੴ

ਪਤਾਲ

ਹਾਂ ਮੈਂ ਉਦੋਂ ਅਵਾਜ਼ ਮਾਰੀ ਸੀ
ਹੱਥ ਉਲਾਰਦਾ ਰਿਹਾ
ਤੂੰ ਫੜ ਲਵੇਂ

ਨਹੀਂ ਸੁਣੀ ਗਈ ਅਵਾਜ਼
ਮੈਂ ਡੁੱਬਦਾ ਜਾ ਰਿਹਾ ਸੀ
ਆਪਣੇ ਅੰਦਰ
ਅਨੰਤ ਹਨੇਰੇ ਵਿੱਚ
ਅਣਚਾਹੀਆਂ, ਅਣਜਾਣ ਥਾਵਾਂ
ਪਰਤ ਦਰ ਪਰਤ
ਮੈਂ ਉੱਤਰ ਰਿਹਾ ਸੀ

ਆਪਣੇ ਤੋਂ ਕਿਤੇ ਡੂੰਘੇਰਾ ਲਹਿ ਗਿਆ ਹਾਂ
ਹੁਣ ਬਾਹਰ ਆਉਣ ਦੀ
ਮੈਨੂੰ ਬਾਹਰ ਲਿਆਉਣ ਦੀ
ਹਰ ਕੋਸ਼ਿਸ਼ ਵਿਅਰਥ ਹੈ
ਹੁਣ ਨਾ ਆਵੀਂ

ੴ

## ਅਸਲ

ਤੂੰ ਨਹੀਂ ਜਾਣਦੀ
ਸੱਚ ਕੀ ਹੁੰਦਾ
ਸੱਚ
ਝੂਠ ਤੋਂ ਵੱਡਾ ਇੱਕ ਝੂਠ ਹੁੰਦਾ

ਦੇਹ ਮਿੱਟੀ ਹੈ
ਤਾਂ ਬੋਲ ਹਵਾ ਹਨ
ਸਨਮਾਨ ਵਹਿਮ ਹੁੰਦਾ ਹੈ

ਇਹ ਤਾਂ ਚਲਾਕੀ ਹੈ
ਜਿਹੜੇ ਲੋਕ
ਕਿਸੇ ਨੂੰ ਮੁਹੱਬਤ ਕਰਨ ਦਾ
ਹੌਸਲਾ ਨਹੀਂ ਕਰ ਸਕਦੇ

ਉਹ ਆਪਣੇ ਆਪ ਨੂੰ ਪਿਆਰ ਕਰਨ ਲੱਗਦੇ ਹਨ

੪

## ਮੈਨੂੰ ਵੀ ਕਾਫ਼ੀ ਕੁਝ ਪਤਾ ਹੈ

ਪਿਛਲੇ ਦਿਨੀਂ
ਮੈਂ ਲੰਘਿਆ ਸੀ ਉਧਰ ਦੀ
ਉਹਨਾਂ ਪਿੰਡਾਂ 'ਚੋਂ
ਇਹਨਾਂ ਰਸਤਿਆਂ 'ਤੇ ਜ਼ਰੂਰ ਤੂੰ
ਕਦੇ ਲੰਘਦੀ ਰਹੀ ਹੋਵੇਂਗੀ

ਇੱਕ ਥਾਂ 'ਤੇ ਰੁਕਿਆ ਮੈਂ
ਜਿੱਥੇ ਮੈਨੂੰ ਕੋਈ ਨਹੀਂ ਜਾਣਦਾ
ਉਥੇ ਮੈਂ ਕੁਝ ਘਰ ਵੇਖੇ
ਜਿਨ੍ਹਾਂ ਵਿੱਚ ਮੇਰਾ ਕੋਈ ਨਹੀਂ ਰਹਿੰਦਾ

ਸੋਚਿਆ ਇਹ ਘਰ ਤੂੰ
ਜ਼ਰੂਰ ਵੇਖੇ ਹੋਣਗੇ ਕਦੇ
ਮੈਂ ਅੱਜ ਵੀ ਉਹਨਾਂ ਦੀਆਂ ਇੱਟਾਂ 'ਤੇ
ਤੇਰੀਆਂ ਨਜ਼ਰਾਂ ਦਾ
ਸਪਰਸ਼ ਮਹਿਸੂਸ ਕਰ ਸਕਦਾ ਹਾਂ

ਇੱਕ ਮੋੜ 'ਤੇ ਖੜ੍ਹਾ ਰਿਹਾ ਕਾਫ਼ੀ ਦੇਰ
ਉਥੇ ਖੜ੍ਹ ਕੇ ਕਦੇ ਤੂੰ
ਜ਼ਰੂਰ ਕਿਸੇ ਦੀ ਉਡੀਕ ਕੀਤੀ ਹੋਵੇਗੀ

ਕੁਝ ਗੱਲਾਂ ਮੈਂ ਜਾਣੀਆਂ
ਤੈਨੂੰ ਪਤੈ
ਦੋ ਜਣੇ ਇਕੱਠੇ ਸੌਂਦੇ ਹੋਏ ਵੀ
ਇੱਕੋ ਸਮੇਂ
ਬਿਲਕੁਲ ਇੱਕੋ ਸੁਪਨਾ ਨਹੀਂ ਵੇਖ ਸਕਦੇ

ਇਹੀ ਤਾਂ ਗੱਲਾਂ ਹਨ
ਜਦੋਂ ਮਨੁੱਖ ਬਿਰਖ਼ ਹੋਣ ਲਗਦੇ ਹਨ
ਕੁਝ ਲੋਕ ਮੈਨੂੰ ਵੇਖਦੇ ਹੋਣਗੇ

ਜ਼ਰੂਰੀ ਨਹੀਂ ਚੰਗਾ ਲੱਗਦਾ ਹੋਵਾਂ

ਨਹੀਂ ਜਾਣਦੇ
ਕਰੂਪਤਾ ਹਰ ਥਾਂ 'ਤੇ ਹੁੰਦੀ ਹੈ
ਬਿਰਖ਼ਾਂ ਕੋਲ ਆਪਣੇ ਕਿਸਮ ਦੀ ਕਰੂਪਤਾ ਹੈ
ਬਿਰਖਾਂ ਦੇ ਬਹੁਤ ਨੇੜੇ ਜਾਣਾ
ਮਿੱਟੀ ਘੱਟੇ ਨਾਲ ਭਰੇ ਪੱਤੇ
ਕੁਝ ਟੁੱਟੇ ਹੋਏ ਲੀਰਾਂ ਹੋਏ ਪੱਤੇ
ਕੁਝ ਪੱਤਿਆਂ 'ਤੇ ਪੰਛੀਆਂ ਦੀਆਂ ਬਿੱਠਾਂ
ਥਾਂ ਥਾਂ ਤੋਂ ਉਤਰੀ ਹੋਈ ਛਿੱਲ
ਬਿਰਖ਼ ਮੇਰੇ ਵਰਗੇ ਹੀ ਹੁੰਦੇ
ਪੂਰੇ ਦੇ ਪੂਰੇ ਸੋਹਣੇ ਨਹੀਂ ਹੁੰਦੇ
ਹਾਂ ਫ਼ਲ ਮਿੱਠੇ ਹੋ ਸਕਦੇ ਹਨ
ਫੁੱਲ ਸੋਹਣੇ
ਤੂੰ ਤਾਂ ਫੁੱਲ ਵਾਂਗ ਹੀ ਮਿਲੀ ਸੀ ਮੈਨੂੰ
ਹਾਂ ਇਹ ਵੱਖਰੀ ਗੱਲ ਹੈ
ਕਿਸੇ ਫ਼ਲ ਵਾਂਗ
ਮੈਂ ਤੇਰਾ ਸਵਾਦ ਨਹੀਂ ਵੇਖਿਆ

ਸਾਡੇ ਸਮਾਜ ਵਿੱਚ ਹਰ ਤਰ੍ਹਾਂ ਦਾ ਆਦਮੀ ਹੈ
ਕੁਝ ਲੋਕ ਮੈਨੂੰ ਦੱਸਦੇ ਹਨ
ਔਰਤਾਂ ਸਿਰਫ਼ ਮੁਹੱਬਤ ਹੀ ਨਹੀਂ ਚਾਹੁੰਦੀਆਂ
ਕਦੇ ਕਦੇ
ਕੁਝ ਕਰੂਪ ਵੀ ਚਾਹੁੰਦੀਆਂ ਹਨ
ਕੋਈ ਕਰੂਰਤਾ
ਤੈਨੂੰ ਪਤੈ ?
ਜੁਰਮ ਦਾ ਆਪਣਾ ਇੱਕ ਸਵਾਦ ਹੁੰਦਾ ਹੈ

ਕੁਝ ਲੋਕ ਮੈਨੂੰ ਦੋਸ਼ ਦਿੰਦੇ ਹਨ
ਕੁਝ ਮੁਹੱਬਤ
ਮੈਂ ਬਹੁਤੇ ਵਾਰ
ਸਭ ਚੁੱਪ-ਚਾਪ ਸਵੀਕਾਰ ਕਰ ਲੈਂਦਾ ਹਾਂ

ਤੈਨੂੰ ਪਤੈ ?
ਅੱਜ ਕੱਲ੍ਹ ਮੈਂ ਕੁਝ ਵੀ ਨਹੀਂ ਚਾਹੁੰਦਾ
ਕਦੇ ਕਦੇ ਹੱਸ ਲੈਂਦਾ ਹਾਂ
ਰੋਣ ਤਾਂ ਰੋਜ਼ ਹੀ ਲੱਗਦਾ ਹਾਂ

ੴ

## ਖ਼ੂਬਸੂਰਤ ਔਰਤਾਂ

ਮੈਨੂੰ ਕਾਫ਼ੀ ਮਿਲਦੀਆਂ ਹਨ
ਖ਼ੂਬਸੂਰਤ ਔਰਤਾਂ
ਬਜ਼ਾਰਾਂ ਵਿੱਚ, ਮਾਲਾਂ ਵਿੱਚ, ਪਾਰਕਾਂ ਵਿੱਚ
ਕਦੇ ਕਦੇ ਕਿਸੇ ਹਸਪਤਾਲ ਵਿੱਚ
ਕੋਈ ਖ਼ੂਬਸੂਰਤ ਔਰਤ ਪੋਚਾ ਲਗਾ ਰਹੀ ਹੁੰਦੀ ਹੈ
....
ਕੁਝ ਲੋਕ ਜਾਂਦੇ ਹਨ
ਖ਼ੂਬਸੂਰਤ ਔਰਤਾਂ ਲੱਭਣ
ਸੁੰਦਰਤਾ ਦੇ ਮੁਕਾਬਲਿਆਂ ਵਿੱਚ
ਸਿਨੇਮਾ ਘਰਾਂ ਵਿੱਚ
...
ਓਥੇ ਸੋਹਣੀਆਂ ਔਰਤਾਂ ਮਿਲਦੀਆਂ ਹਨ
ਪਰ ਉਹ ਹਮੇਸ਼ਾ
ਖ਼ੂਬਸੂਰਤ ਨਹੀਂ ਹੁੰਦੀਆਂ
ਕਦੇ ਕਦੇ
ਉਹ ਖ਼ੂਬਸੂਰਤ ਹੋਣ ਦੀ ਐਕਟਿੰਗ ਕਰਦੀਆਂ ਹਨ
...
ਖ਼ੂਬਸੂਰਤੀ ਕਿੱਥੇ-ਕਿੱਥੇ ਪਈ ਹੈ
ਤੂੰ ਸੋਚਿਆ ਕਦੇ ?
ਅਸਮਾਨ ਵਿੱਚ ਸਦੀਆਂ ਤੋਂ
ਤਾਰੇ ਟੁੱਟਦੇ ਆ ਰਹੇ ਨੇ
ਟੁੱਟਦੇ ਤਾਰੇ ਵੀ ਲੋਕਾਂ ਨੂੰ ਸੋਹਣੇ ਲੱਗਦੇ ਨੇ
ਕਈ ਵਾਰ ਟੁੱਟਣਾ ਵੀ ਖ਼ੂਬਸੂਰਤ ਹੁੰਦਾ
...
ਤੈਨੂੰ ਪਤੈ ?
ਮੇਰੇ ਆਸ ਪਾਸ ਬਹੁਤੇ ਖ਼ੂਬਸੂਰਤ ਲੋਕ ਨਹੀਂ ਹਨ
ਅੱਜ-ਕੱਲ੍ਹ
ਮੈਂ ਅਜਿਹੇ ਲੋਕਾਂ ਵਿੱਚ ਰਹਿੰਦਾ ਹਾਂ
ਜਿਹੜੇ ਅਸਮਾਨ ਨਹੀਂ ਵੇਖਦੇ
...

ਮੈਂ ਵੇਖਦਾ ਹਾਂ
ਅਸਮਾਨ ਵਿੱਚ ਲਟਕਦੇ ਬੱਦਲ
ਇਹ ਡਿੱਗਦੇ ਹੀ ਨਹੀਂ
ਮੈਨੂੰ ਦੱਸ ਤਾਂ ਸਹੀ ?
ਇਨ੍ਹਾਂ ਨੂੰ ਕੌਣ ਫੜ੍ਹਕੇ ਰੱਖਦੈ

...
ਉਸ ਦਿਨ ਹਸਪਤਾਲ ਵਿੱਚ
ਉਹ ਔਰਤ ਮਿਲੀ
ਮੈਂ ਨਹੀਂ ਸੀ ਜਾਣਦਾ ਉਸ ਨੂੰ
ਮਾਂ ਨੇ ਕਿਹਾ
ਇਹ ਉਸ ਦੀ ਘਰਵਾਲੀ ਹੈ

...
ਮੈਂ ਹਾਲ ਪੁੱਛਿਆ
ਵੀਰ ਜੀ ਠੀਕ ਨੇ ?
ਉਸ ਨੇ ਸਿਰ ਹਿਲਾਇਆ
ਫਿਰ ਆਪਣਾ ਸਿਰ ਚੁੰਨੀ ਨਾਲ ਢਕਿਆ
ਹੁਣ ਸ਼ਰਾਬ ਤਾਂ ਨੀ ਪੀਂਦੇ ?
ਨਹੀਂ ਜੀ
ਸਿਗਰਟ ?
ਨਹੀਂ ਜੀ, ਛੱਡ ਦਿੱਤੀ ਕਾਫ਼ੀ ਦੇਰ ਤੋਂ

...
ਬਹੁਤ ਸਧਾਰਨ ਅਤੇ ਸਾਂਵਲੇ ਰੰਗ ਦੀ ਔਰਤ
ਮੇਰੇ ਸਵਾਲਾਂ ਦੇ ਜਵਾਬ ਦੇ ਰਹੀ ਸੀ

...
ਕੁਝ ਦੇਰ ਬਾਅਦ
ਹਸਪਤਾਲ ਦੇ ਬਾਹਰ
ਉਸ ਦਾ ਪਤੀ, ਮੈਨੂੰ ਸਿਗਰਟ ਪੀਂਦਾ ਮਿਲਿਆ

...
ਕੁਝ ਔਰਤਾਂ
ਕਿੰਨੀ ਖ਼ੂਬਸੂਰਤੀ ਨਾਲ
ਕਿੰਨਾ ਕੁਝ ਢਕ ਲੈਂਦੀਆਂ ਹਨ

ਖ਼ੂਬਸੂਰਤ ਔਰਤਾਂ
ਤਕਲੀਫ਼ ਵਿੱਚ ਵੀ ਮੁਸਕੁਰਾ ਸਕਦੀਆਂ ਹਨ
ਤੇ ਹੋਰ ਖ਼ੂਬਸੂਰਤ ਹੋ ਜਾਂਦੀਆਂ ਹਨ
ਮਾਵਾਂ ਜਿੰਨੀਆਂ

...

ਖ਼ੂਬਸੂਰਤ ਔਰਤਾਂ, ਹੋਰ ਕੁਝ ਹੁੰਦੀਆਂ ਹਨ
ਜ਼ਰੂਰੀ ਨਹੀਂ
ਉਹ ਸੋਹਣੀਆਂ ਹੋਣ

ੲ

## ਹੈਲੋ ! ਮੈਂ ਬੋਲ ਰਹੀ ਹਾਂ



ਕੁਝ ਅਵਾਜ਼ਾਂ ਇਸ ਤਰ੍ਹਾਂ ਦੀਆਂ ਹੁੰਦੀਆਂ
ਪੁੱਛਣਾ ਨਹੀਂ ਪੈਂਦਾ
ਕੌਣ ਹੈ ?

ਦੱਸਣਾ ਨਹੀਂ ਪੈਂਦਾ
ਕੌਣ ਹੈ ?

ਹਾਂ ਹੁੰਦਾ ਹੈ ਕਦੇ ਕਦੇ
ਜਦੋਂ ਆਪਣੀ ਅਵਾਜ਼ ਗੁੰਮ ਜਾਂਦੀ ਹੈ
ਤੇ ਲੱਭਦੀ ਹੈ
ਹੋਰ ਕਿਸੇ ਦੇਹ 'ਚੋਂ

ਅਜਿਹੀਆਂ ਆਵਾਜ਼ਾਂ ਓਪਰੀਆਂ ਨਹੀਂ ਹੁੰਦੀਆਂ

ਜਦੋਂ ਮੈਂ ਸੁਣਦਾ ਹਾਂ
ਇਹ ਸ਼ਬਦ
ਹੈਲੋ ! ਮੈਂ ਬੋਲ ਰਹੀ ਹਾਂ
ਆਸ ਪਾਸ ਦੀਆਂ ਆਵਾਜ਼ਾਂ ਗੁੰਮ ਜਾਂਦੀਆਂ ਹਨ

ਇਸ ਤੋਂ ਬਾਅਦ ਜੋ ਵੀ ਬੋਲਿਆ ਜਾਂਦਾ
ਉਹ ਸੁਣਦਾ ਹੀ ਨਹੀਂ
ਲੱਗਦਾ ਹੈ ਕਿਸੇ ਨੇ ਚੱਕ ਕੇ
ਮੈਨੂੰ ਖਲਾਅ ਵਿੱਚ ਸੁੱਟ ਦਿੱਤਾ ਹੋਵੇ
ਤੇ ਦੇਹ
ਆਪਣੇ ਆਪ ਦੀ ਪਰਿਕਰਮਾ ਕਰਨ ਲੱਗਦੀ ਹੈ

ਕਿੰਨਾ ਅਜੀਬ ਅਹਿਸਾਸ ਹੈ
ਆਪਣੀ ਮੈਂ ਨੂੰ ਕਿਸੇ ਦੇ ਮੂੰਹੋਂ ਸੁਣਨਾ
ਆਪਣੀ ਮੈਂ ਗਵਾ ਬਹਿਣਾ
ਸੋਚਦਾ ਹਾਂ

ਮੇਰੀ ਮੈਂ ਉਸ ਕੋਲ ਕਿਵੇਂ ਚਲੀ ਗਈ
ਇਹ ਮੇਰੇ ਕੋਲ ਤਾਂ ਬੋਲਦੀ ਹੀ ਨਹੀਂ

ਬੜੀ ਦੇਰ ਹੋਈ
ਉਸ ਦੀ ਆਵਾਜ਼ ਸੁਣਿਆਂ
ਲੱਗਦਾ ਹੈ
ਬਸ ਉਸ ਦੀ ਆਵਾਜ਼ ਹੀ ਸੁਣਨ ਦੀ ਚੀਜ਼ ਹੈ
ਬਾਕੀ ਸਭ ਖੜਕਾ ਹੈ

☬

## ਨਿਰਵਾਣ

ਮੈਨੂੰ ਸ਼ਬਦ ਨਹੀਂ ਸਨ ਲੱਭਦੇ
ਅੱਖਰ ਸੀ
ਕਿ ਜੁੜਦੇ ਨਹੀਂ ਸਨ

ਮੈਂ ਤੇਰੇ ਤੋਂ ਮੂੰਹ ਪਾਸੇ ਕੀਤਾ
ਕਿੰਨਾ ਔਖਾ ਸੀ ਇਹ

ਉਦੋਂ ਹੀ ਇਹ ਹੋਇਆ
ਸ਼ਬਦ ਖੜ੍ਹ ਗਏ ਆ ਕੇ ਸਾਹਮਣੇ
ਕਵਿਤਾ ਨੇ ਕਿਹਾ
ਤੂੰ ਚੱਲ.......
ਮੈਂ ਤੇਰੇ ਪਿੱਛੇ ਆਵਾਂਗੀ

# ਪੱਥਰ ਫੁੱਲ ਤੇ ਪਾਣੀ ਵਰਗੀ ਕਵਿਤਾ

ਮੈਂ ਸੱਚ ਆਖਦਾ ਹਾਂ
ਮੇਰੇ 'ਤੇ ਬਿਲਕੁਲ ਵੀ ਵਿਸ਼ਵਾਸ਼ ਨਾ ਕਰਨਾ
ਆਦਮੀ ਹਾਂ
ਕਵੀ ਨਹੀਂ ਹਾਂ ਮੈਂ
ਪਿਆਰ ਕਰਦਾ ਹਾਂ
ਬਹੁਤ ਵਾਰ ਕਿਸੇ ਕੋਨੇ ਵਿੱਚ ਬੈਠ ਕੇ
ਤੇਰੇ ਬਾਰੇ ਕਵਿਤਾ ਲਿਖਾਂਗਾ
ਕਦੇ ਕਦੇ ਤੇਰਾ ਨਾਂ ਬੋਲ ਕੇ ਵੇਖਾਂਗਾ
ਫੇਰ ਧਿਆਨ ਰੱਖਾਂਗਾ
ਕੋਈ ਸੁਣਦਾ ਤਾਂ ਨਈਂ ਕਿਤੇ

ਕਦੇ ਕਦੇ
ਤੇਰੀ ਕੋਈ ਤਸਵੀਰ ਲੱਭਾਂਗਾ
ਆਪਣੇ ਹੀ ਘਰ ਵਿੱਚ
ਗੁਆਚਿਆਂ ਵਾਂਗ ਘੁੰਮਦਾ ਰਹਾਂਗਾ
ਕਦੇ ਰਸੋਈ 'ਚ ਰੱਖਣ ਵਾਲੀ ਕੋਈ ਚੀਜ਼
ਡਰਾਇੰਗ ਰੂਮ ਵਿੱਚ
ਕਦੇ ਬੈੱਡ ਰੂਮ ਵਿੱਚ ਰੱਖ ਆਵਾਂਗਾ

ਇਹ ਗੁੰਮਣ-ਲੱਭਣ ਚੱਲਦਾ ਰਹੇਗਾ
ਕਦੇ ਜੇ ਤੂੰ ਆ ਕੇ ਪੁੱਛ ਲਵੇਂ
ਹਾਂ...ਦੱਸ...?
ਤੂੰ ਪਿਆਰ ਕਰਦੈਂ...ਮੈਨੂੰ...?
ਸੁੰਨ ਹੋ ਜਾਵਾਂਗਾ

ਮੈਂ ਬਿਲਕੁਲ ਮੁੱਕਰ ਜਾਵਾਂਗਾ
ਮੈਂ ਕੁਝ ਨਹੀਂ ਕੀਤਾ

ਮੈਂ ਸੱਚ ਆਖਦਾ ਹਾਂ
ਮੇਰੇ 'ਤੇ ਬਿਲਕੁਲ ਵੀ ਵਿਸ਼ਵਾਸ਼ ਨਾ ਕਰਨਾ

ਆਦਮੀ ਹਾਂ
ਕਵੀ ਨਹੀਂ ਹਾਂ ਮੈਂ
ਬਸ ਪਿਆਰ ਕਰਦਾ ਹਾਂ
ੳ

# ਔਖੀ ਕਵਿਤਾ

ਹੋ ਸਕਦਾ ਇਹ ਸ਼ਬਦ
ਤੇਰੇ ਸਮਝ ਵਿੱਚ ਨਾ ਆਉਣ
ਕੁਝ ਗੱਲਾਂ ਔਖੀਆਂ ਹੁੰਦੀਆਂ
ਸਾਰਾ ਕੁਝ ਸੌਖਾ ਥੋੜਾ ਹੁੰਦੈ

ਕਈ ਗੱਲਾਂ ਔਖੀਆਂ ਤਾਂ ਹੁੰਦੀਆਂ
ਪਰ ਉਹ ਚੰਗੀਆਂ ਲੱਗਦੀਆਂ
ਇੱਕ ਦੂਜੇ ਨੂੰ ਸਮਝਣਾ ਕਿਹੜਾ ਸੌਖਾ
ਪਰ ਫੇਰ ਵੀ ਆਪਾਂ
ਇੱਕ ਦੂਜੇ ਨੂੰ ਚੰਗੇ ਲੱਗਦੇ ਹਾਂ

ਦਰੱਖਤਾਂ ਕੋਲ ਹੋਣਾ
ਕਿੰਨਾ ਚੰਗਾ ਲੱਗਦਾ
ਸਾਨੂੰ ਕਿਹੜਾ ਪਤਾ ਹੁੰਦਾ
ਪੱਤਿਆਂ ਵਿੱਚ ਕਲੋਰੋਫ਼ਿਲ ਕਿਵੇਂ ਬਣਦਾ

ਆਦਮੀ ਦੇ ਅੰਦਰ ਕੀ ਕੁਝ ਹੁੰਦਾ
ਆਦਮੀ ਤੁਰਦੀ ਫਿਰਦੀ ਪ੍ਰਯੋਗਸ਼ਾਲਾ ਹੈ

ਮੈਂ ਲਿਖਿਆ ਸੀ
ਹਰ ਔਰਤ ਕਵਿਤਾ ਹੁੰਦੀ ਹੈ
ਹਰ ਆਦਮੀ ਗੀਤ ਨਹੀਂ ਹੁੰਦਾ

ਪਰ ਇਹ ਗੱਲ
ਸਾਇੰਸ ਪੜ੍ਹਨ ਵਾਲੇ ਨੂੰ
ਛੇਤੀ ਸਮਝ ਆ ਸਕਦੀ ਹੈ

ਜਦੋਂ ਇੱਕ ਦੂਜੇ ਦੀ ਸਮਝ ਨਾ ਆਵੇ
ਤਾਂ ਬੇਗਾਨਿਆਂ ਨੂੰ ਛੱਡ ਦਈਦਾ
ਆਪਣਿਆਂ ਨੂੰ ਮੁਆਫ਼ ਕਰ ਦਈਦਾ

ਨਾਲ਼ੇ ਅੱਖੀਆਂ ਗੱਲਾਂ ਨਾਲ ਵੀ
ਇਹੋ ਕਰਨਾ ਚਾਹੀਦਾ
ਭੁੱਲ ਜਾਈਦਾ ਉਨ੍ਹਾਂ ਨੂੰ
ਨਹੀਂ ਤਾਂ ਔਖਾ ਹੀ ਕਰਦੀਆਂ
ਔਖਾ ਤਾਂ ਕੋਈ ਵੀ ਨਹੀਂ ਹੋਣਾ ਚਾਹੁੰਦਾ
ਫਿਰ ਚੰਗਾ ਹੈ
ਅਸੀਂ ਇੱਕ ਦੂਜੇ ਲਈ ਔਖ ਨਾ ਬਣੀਏ

ਫ਼ਕੀਰ ਤੇ ਭਿਖਾਰੀ 'ਚ ਫ਼ਰਕ ਹੁੰਦਾ
ਫ਼ਕੀਰ ਸਿਰਫ਼ ਆਵਾਜ਼ ਮਾਰਦਾ ਹੈ
ਉਹ ਦਰਵਾਜ਼ਾ ਨਹੀਂ ਖੜਕਾਉਂਦਾ
ਤੇ ਕਈ ਵਾਰ ਤਾਂ ਬਸ
ਦਰੋਂ ਵੈਸੇ ਹੀ ਚੁੱਪ-ਚੁਪੀਤੇ ਮੁੜ ਜਾਂਦਾ ਹੈ

ਕਿਸੇ ਨੂੰ ਕੁਝ ਦੇਣ ਦੇ ਬੜੇ ਅਰਥ ਹਨ
ਅਪਣੱਤ ਨਾਲ ਭਰੇ ਦਿਲ ਨਾਲ
ਬਿਨਾ ਕਿਸੇ ਵੀ ਲੋਭ ਲਾਲਚ ਦੇ
ਸਭ ਸਮਰਪਿਤ ਕਰਨਾ ਹੀ ਮੁਹੱਬਤ ਹੈ

ਤਰਸ ਖਾ ਕੇ ਦੇਣਾ ਭਿੱਖਿਆ ਹੈ

ਤਿਆਗ ਨਾਲ ਭਰੇ ਦਿਲ ਨਾਲ ਦੇਣਾ
ਦਾਨ ਹੁੰਦਾ ਹੈ

ਮੈਂ ਦੀਨ ਮਜ਼ਬ ਤੋਂ
ਪਾਸੇ ਦੀ ਗੱਲ ਕਰਦਾ ਹਾਂ
ਤੇਰੀ ਸਮਝ ਵਿੱਚ ਸ਼ਾਇਦ ਨਾ ਆਵੇ ਹੁਣ

ਮੈਂ ਜਾ ਰਿਹਾ ਹਾਂ

ੳ

## ਟੁਕੜਿਆਂ ਦਾ ਜਸ਼ਨ

ਛੋਟੀ ਬੱਚੀ ਸੁੱਟਦੀ ਹੈ ਫਰਸ਼ 'ਤੇ
ਘੜੇ ਦਾ ਚੱਪਣ
ਠੀਕਰੀਆਂ ਨਾਲ ਖੇਡਣ ਲਈ
ਉਹ ਹੱਸਦੀ ਹੈ
ਚੱਪਣ ਦੇ ਟੁਕੜੇ ਹੁੰਦਿਆਂ

ਅਸੀਂ ਕੀ ਕੁਝ ਬਚਾ ਕੇ ਰੱਖਿਆ ਹੈ
ਸਾਂਭ ਸਾਂਭ ਕੇ
ਸ਼ਾਇਦ ਇਸੇ ਲਈ ਹੱਸ ਨਹੀਂ ਸਕਦੇ

ਚੰਗਾ ਹੈ
ਕੁਝ ਟੁੱਟਣ ਦਿੱਤਾ ਜਾਵੇ

## ਮੈਂ ਵਾਪਸ ਚਲਾ ਗਿਆ ਹਾਂ

ਮਨ ਅਜੀਬ ਤਰ੍ਹਾਂ ਦਾ ਸਥਾਨ ਬਣ ਗਿਆ ਹੈ
ਦਰਵਾਜ਼ਾ ਖੁੱਲ੍ਹਾ ਹੀ ਰਹਿੰਦਾ ਹੈ
ਕੋਈ ਵੀ ਆ ਜਾ ਸਕਦਾ ਹੈ

ਮਨ ਦੇ ਇੱਕ ਕੋਨੇ 'ਚੋਂ ਲੰਘਦਿਆਂ
ਮੌਨ ਭੰਗ ਹੁੰਦਾ ਹੈ
ਧਿਆਨ ਟੁੱਟਦਾ ਹੈ
ਸਮਾਧੀ ਤ੍ਰਭਕਦੀ ਹੈ
ਇਹ ਉਹ ਥਾਂ ਹੈ
ਜਿੱਥੇ ਤੇਰੀ ਛਾਂ ਪੈਂਦੀ ਹੈ

ਮੈਂ ਵਾਪਸ ਚਲਾ ਗਿਆ ਹਾਂ
ਆਪਣੇ ਅੰਦਰ
ਉੱਤਰ ਗਿਆ ਹਾਂ
ਮਨ ਮੰਦਰ ਦੀਆਂ ਪੌੜੀਆਂ
ਓਥੇ ਮੈਨੂੰ ਕੋਈ ਅਵਾਜ਼ ਨਹੀਂ ਸੁਣਦੀ
ਤੇ ਹਾਂ ਸੱਚ
ਮੈਂ ਹੁਣ ਕੁਝ ਸੁਣਨਾ ਵੀ ਨਹੀਂ ਚਾਹੁੰਦਾ

ਇਹ ਥਾਂ ਹੁਣ
ਤੇਰੇ ਲਾਇਕ ਨਹੀਂ ਰਹੀ
ਤੂੰ ਏਥੇ ਨਾ ਹੀ ਆਵੀਂ
ਇੱਥੇ ਖ਼ੂਨ-ਖਰਾਬਾ ਜਿਹਾ ਚਲਦਾ ਰਹਿੰਦਾ ਹੈ
ਇੱਥੇ ਮੇਰਾ ਲਹੂ
ਲਫ਼ਜ਼ਾਂ ਵਿੱਚ ਬਦਲਦਾ ਹੈ

## ਇੱਟਾਂ

ਮੈਂ ਸੁਣਦਾ ਹਾਂ
ਕਵਿਤਾ ਕਿਸ ਕੰਮ ਆਉਂਦੀ ਹੈ ?

ਕੰਮ ਤਾਂ ਸਾਰੇ ਫੁੱਲ ਵੀ ਨਹੀਂ ਆਉਂਦੇ
ਉਹਨਾਂ ਦਾ ਕਿਹੜਾ ਆਚਾਰ ਪੈਂਦਾ
ਨਾ ਸਬਜ਼ੀ ਬਣਦੀ ਹੈ

ਮੇਰੇ ਯਾਦ ਆਉਂਦਾ ਹੈ
ਸਾਡੇ ਪਿੰਡ ਦਾ ਇੱਕ ਬੰਦਾ
ਪਹਿਲੀ ਵਾਰ ਸਿਨੇਮਾ-ਹਾਲ ਅੰਦਰ ਗਿਆ
ਆਸੇ-ਪਾਸੇ, ਉੱਤੇ ਥੱਲੇ ਵੇਖਿਆ
ਬੋਲਿਆ
"ਜਰ ਏਥੇ ਤੂੜੀ ਦੀਆਂ ਕਿੰਨੀਆਂ ਟਰਾਲੀਆਂ ਪੈ ਜਾਣਗੀਆਂ

ਬੱਚਿਆਂ ਦਾ ਹਾਸਾ
ਇਹ ਵੀ ਤਾਂ ਜ਼ਰੂਰੀ ਨਹੀਂ ਫਿਰ
ਉਹ ਪੜ੍ਹਦੇ ਹਨ
ਖੇਡਦੇ ਹਨ
ਏਨਾ ਕੁ ਕਾਫ਼ੀ ਹੈ, ਸ਼ਾਇਦ

ਤੁਹਾਨੂੰ ਤਾਂ ਪਤੈ
ਇੱਟਾਂ ਜੀਵੰਤ ਨਹੀਂ ਹੁੰਦੀਆਂ

ਪਰ ਤੁਹਾਨੂੰ ਨਹੀਂ ਪਤਾ
ਜਦੋਂ ਬੱਚੇ ਹੱਸਦੇ ਹਨ
ਉਦੋਂ ਘਰ ਸਾਹ ਲੈਂਦੇ ਹਨ

## ਠਰਕ ਤੇ ਫ਼ਰਕ-ਸ਼ਰਕ

ਹੁਣੇ ਸੜਕ ਦੇ ਕਿਨਾਰੇ ਖੜ੍ਹੇ
ਇੱਕ ਬਟੂਏ ਵੇਚਣ ਵਾਲੇ
ਕਮਜ਼ੋਰ ਜਿਹੇ
ਤੇ ਉੱਜੜੀ ਜਿਹੀ ਸ਼ਕਲ ਵਾਲੇ ਬੰਦੇ ਦੇ ਮੂੰਹੋਂ
ਮੇਰੇ ਕੰਨਾਂ ਨੇ
ਭੈਣ ਦੀ ਗਾਲ਼ ਸੁਣੀ ਹੈ

ਕਿਸੇ ਬੱਸ ਵਿੱਚ
ਕਿਸੇ ਦਫ਼ਤਰ ਵਿੱਚ
ਕਿਸੇ ਕੰਪਨੀ ਦੇ ਬਹੁਤ ਸੋਹਣੇ ਆਫ਼ਿਸ ਵਿੱਚ
ਕੋਈ ਲਿਸ਼ਕਿਆ-ਪੁਸ਼ਕਿਆ ਟਾਈ ਵਾਲਾ ਬਾਬੂ
ਇਸੇ ਹੀ ਟਾਈਮ
ਭੈਣ ਦੀ ਗਾਲ਼ ਕੱਢ ਰਿਹਾ ਹੋਵੇਗਾ

ਸ਼ਾਮ ਨੂੰ ਆਟਾ ਚੱਕੀ ਵਾਲੇ ਨੇ
ਇੱਕ ਬੋਰੀ 'ਚ ਆਟਾ ਪੂਰਾ ਕਰਨ ਲਈ
ਸ਼ਾਮ ਲਾਲ ਦਾ ਨਾਂ ਲਿਖੇ ਵਾਲੀ ਬੋਰੀ 'ਚੋਂ
ਥੋੜ੍ਹਾ ਜਿਹਾ ਆਟਾ
ਸੁਖਵੀਰ ਸਿੰਘ ਦੇ ਨਾਂ ਵਾਲੀ ਬੋਰੀ 'ਚ ਪਾ ਦਿੱਤਾ

ਸਾਡਾ ਸਮਾਜ ਔਰਤਾਂ ਦਾ ਵਟਾਂਦਰਾ ਹੈ
ਕੁਝ ਲੋਕ ਆਪਣੀਆਂ ਭੈਣਾਂ ਨੂੰ
ਡੋਲੀ 'ਚ ਬਿਠਾ ਕੇ ਤੋਰ ਦਿੰਦੇ ਹਨ
ਤੇ ਕਿਸੇ ਦੀਆਂ ਭੈਣਾਂ ਨੂੰ
ਡੋਲੀ 'ਚ ਬਿਠਾ ਕੇ ਆਪਣੇ ਘਰ ਲੈ ਆਉਂਦੇ ਹਨ
ਅਸੀਂ ਸਭ
ਇੱਕ ਦੂਜੇ ਦੀਆਂ ਭੈਣਾਂ ਨਾਲ ਰਹਿੰਦੇ ਹਾਂ

ਚਲੋ ਮੈਂ ਦੁਬਾਰਾ ਦੱਸਦਾ ਹਾਂ
ਅਸੀਂ ਇੱਕੋ ਜਿਹੀਆਂ ਗਾਲ਼ਾਂ ਕੱਢਦੇ ਹਾਂ

ਇੱਕ ਦੂਜੇ ਦਾ ਆਟਾ ਖਾ ਲੈਂਦੇ ਹਾਂ
ਇੱਕ ਦੂਜੇ ਦੀਆਂ ਭੈਣਾਂ ਨਾਲ ਰਹਿੰਦੇ ਹਾਂ

ਬਸ ਏਨਾ ਕੁ ਯਾਦ ਰੱਖਣਾ ਬਹੁਤ ਹੈ
ਅਸੀਂ ਸਭ ਇੱਕੋ ਜਿਹੇ ਹਾਂ
ਕੋਈ ਫ਼ਰਕ-ਸ਼ਰਕ ਨਹੀਂ ਹੈ

ੴ

## ਖਿੱਲਰੀਆਂ ਹੋਈਆਂ ਚੀਜ਼ਾਂ

ਬਸ ਇਸੇ ਤਰ੍ਹਾਂ ਦਾ ਬਣ ਗਿਆ ਹਾਂ
ਬਹੁਤ ਬੇ-ਤਰਤੀਬ ਆਦਮੀ ਹਾਂ

ਝੋਲੀ ਵਿੱਚ ਲੈਪਟਾਪ ਹੈ
ਉਸ ਦੇ ਉੱਪਰ ਹੀ
ਇੱਕ ਕਵਿਤਾਵਾਂ ਦੀ ਕਿਤਾਬ ਖੋਲ੍ਹ ਰੱਖੀ ਹੈ

ਤੇ ਮੇਰਾ ਇੱਕ ਹੱਥ
ਫੋਨ ਲੱਭ ਰਿਹਾ ਹੈ

ਕਦੇ ਲੈਪਟਾਪ 'ਚੋਂ ਕੁਝ ਪੜ੍ਹਦਾ ਹਾਂ
ਕਦੇ ਕਿਤਾਬ 'ਚੋਂ
ਕਵਿਤਾ ਦੀਆਂ ਕੁਝ ਲਾਈਨਾਂ

ਫੋਨ ਲੱਭਦਾ ਨਹੀਂ
ਉਹ ਦੂਰ ਚਾਰਜ 'ਤੇ ਲੱਗਿਆ ਹੋਇਆ ਹੈ

ਮੈਂ ਕੀ ਕਰਾਂਗਾ
ਪਤਾ ਨਹੀਂ ਹੁੰਦਾ
ਚਾਹ 'ਚ
ਭੁਜੀਏ ਵਾਲੀਆਂ ਪਕੌੜੀਆਂ ਪਾ ਲੈਂਦਾ ਹਾਂ
ਉਹਨਾਂ ਨੂੰ ਤਰਦੀਆਂ ਵੇਖਦਾ ਹਾਂ

ਜਦੋਂ ਵੀ ਮਿਲ ਜਾਵੇ
ਕੋਈ ਪਾਣੀ ਨਾਲ ਭਰਿਆ ਭਾਂਡਾ
ਫਿਰ ਕਿੰਨਾ ਚਿਰ ਉਸ 'ਚ
ਹੱਥ ਡੋਬ ਕੇ ਬੈਠਾ ਰਹਿੰਦਾ ਹਾਂ

ਸਵੇਰੇ ਮਨ 'ਚ ਕੁਝ ਆਇਆ
ਪੱਕਾ ਨਹੀਂ ਪਤਾ ਇਹ ਕਵਿਤਾ ਹੈ ਜਾਂ ਨਹੀਂ:

ਇੱਕ ਹੱਥ ਖੁੱਲ੍ਹਾ ਹੈ
ਕੋਈ ਇਸ 'ਤੇ ਪੈਸੇ ਰੱਖ ਦਿੰਦਾ ਹੈ
ਕੋਈ ਚੁੱਕ ਕੇ ਲੈ ਜਾਂਦਾ ਹੈ

ਇਹ ਹੱਥ ਮੁੱਠੀ ਨਹੀਂ ਬਣਿਆ

ਕੁਝ ਕਵਿਤਾਵਾਂ ਇਸ ਤਰ੍ਹਾਂ ਦੀਆਂ
ਮੈਥੋਂ ਲਿਖੀਆਂ ਗਈਆਂ ਹਨ
ਜਿਹੜੀਆਂ ਮੈਨੂੰ ਵੀ ਸਮਝ ਨਹੀਂ ਆਉਂਦੀਆਂ

ਜਿਵੇਂ:
ਇਸ਼ਕ:

ਸੰਗੀਤ ਬਹੁਤ ਸੋਹਣਾ ਹੈ
ਪਰ ਸਾਰੰਗੀ ਦੀ
ਇੱਕ ਤਾਰ ਟੁੱਟ ਗਈ ਹੈ

ਅਤੇ ਜਿਵੇਂ:
ਬਾਰਿਸ਼:

ਉਸ ਨੇ
ਮੇਰੇ ਮੱਥੇ 'ਤੇ ਹੱਥ ਫੇਰਿਆ
ਅੱਜ ਵਰ੍ਹਿਆਂ ਬਾਅਦ
ਅਸਮਾਨ ਨੇ ਪਾਣੀ ਪੀਤਾ ਹੈ

ਚੰਗਾ ਹੈ ਲੋਕ ਕਵਿਤਾ ਲਿਖਦੇ ਰਹਿਣ
ਪੜ੍ਹਦੇ ਰਹਿਣ
ਮੈਂ ਹੋਰ ਹੀ ਥਾਂ 'ਤੇ ਪਹੁੰਚ ਗਿਆ ਹਾਂ

ਨਾ.......
ਕਵਿਤਾ ਤੋਂ ਅੱਗੇ ਕਦੇ ਨਾ ਜਾਣਾ
ਬੜੀ ਸੁੰਨ ਸਾਨ ਹੈ

ਸਭ ਖ਼ਾਲੀ
ਮਨ ਰੁਕ ਜਾਂਦਾ ਹੈ

ਤੁਹਾਡਾ ਓਥੇ ਜੀਅ ਨਹੀਂ ਲੱਗਣਾ
ਸੱਚੀਂ
ਓਥੇ ਨਾਨਕਿਆਂ ਵਰਗਾ ਕੁਝ ਨਹੀਂ ਹੁੰਦਾ
ਓਥੇ ਹੀ ਹਾਂ ਮੈਂ

ਇੱਕ ਗੱਲ ਕਹਾਂ
ਵੈਸੇ ਮੈਂ ਇਹ ਵੀ ਸੋਚਦਾ ਹਾਂ

ਜਦੋਂ ਮੈਨੂੰ ਤੇਰੀ ਵੀ ਲੋੜ ਨਾ ਰਹੀ
ਫੇਰ ਮੇਰਾ ਕੀ ਬਣੇਗਾ ?

ੴ

## ਮੁਲਾਕਾਤਾਂ

ਲੋਕ ਮੇਰੇ ਕੋਲ ਆਉਂਦੇ ਨੇ
ਤੇ ਮੈਨੂੰ ਹੀ ਮਿਲ ਕੇ ਚਲੇ ਜਾਂਦੇ ਹਨ
ਮੇਰੇ ਅੰਦਰ ਇੱਕ ਆਦਮੀ ਹੈ
ਜੋ ਕਵਿਤਾ ਲਿਖਦਾ ਹੈ
ਉਸ ਨੂੰ ਉਹ ਨਹੀਂ ਮਿਲਦੇ
ਉਸ ਨੂੰ ਮਿਲਣਾ ਔਖਾ ਹੈ
ਉਸ ਨੂੰ ਤਾਂ ਮੈਂ ਵੀ
ਕਦੇ ਕਦੇ ਮਿਲਦਾ ਹਾਂ

ੴ

## ਸੰਗਤ

ਜਿਸ ਦਰਵਾਜ਼ੇ ਕੋਲ
ਮੈਂ ਬੈਠਾ ਰਿਹਾ
ਕਿੰਨੇ ਹੀ ਸਾਲ ਚੁੱਪ-ਚਾਪ
ਹੁਣ ਉਹ ਖੁੱਲ੍ਹਦਾ ਤੇ ਬੰਦ ਤਾਂ ਹੁੰਦਾ ਹੈ
ਪਰ ਆਵਾਜ਼ ਨਹੀਂ ਕਰਦਾ

ੴ

## ਆਪਣੇ ਤੋਂ ਆਪਣੇ ਤੱਕ

ਤੇਰੇ ਕੋਲ ਆ ਕੇ
ਮੈਂ ਦਰਿਆ ਹੋ ਜਾਂਦਾ ਹਾਂ
ਵਗਣ ਲੱਗਦਾ ਹਾਂ
ਆਪ ਮੁਹਾਰਾ
...
ਦਰਿਆ ਜਦੋਂ ਵਗਦੇ ਹਨ
ਰਾਹ ਭੁੱਲ ਜਾਂਦੇ ਨੇ
ਮੈਨੂੰ ਡਰ ਲੱਗਦਾ ਹੈ
ਕਿਤੇ ਮੈਂ
ਤੈਨੂੰ ਨਾਲ ਲੈ ਕੇ ਹੀ ਨਾ ਡੁੱਬ ਜਾਵਾਂ
...
ਮੈਂ ਵਾਪਸ ਪਰਤਦਾ ਹਾਂ

ੴ

ਜ਼ਰੂਰੀ ਨਹੀਂ ਹੁੰਦਾ
ਸਾਰੀਆਂ ਕਵਿਤਾਵਾਂ ਨੂੰ
ਨਾਮ ਦਿੱਤੇ ਜਾਣ

ਵੇਖ ...ਪੂਰੀ ਉਮਰ ਬੀਤ ਜਾਣ ਬਾਅਦ ਵੀ
ਉਸ ਦੇ ਖ਼ਿਆਲਾਂ 'ਚ
ਮੇਰਾ ਕੋਈ ਨਾਮ ਨਹੀਂ

ੴ

ਦੋ ਕੰਮ ਕਰਨ ਤੋਂ ਪਹਿਲਾਂ
ਉਡੀਕ ਕਰਨਾ
ਬਹੁਤ ਉਡੀਕ ਕਰਨਾ

ਕਵਿਤਾ ਨੂੰ
ਕਾਗਜ਼ 'ਤੇ ਲਿਖਣ ਤੋਂ ਪਹਿਲਾਂ

ਤੇ ਇਹ ਕਹਿਣ ਤੋਂ ਪਹਿਲਾਂ

ਮੈਂ ਤੈਨੂੰ ਪਿਆਰ ਕਰਦਾ ਹਾਂ

ੴ

ਤੂੰ ਆਵਾਜ਼ਾਂ ਸੁਣੀਆਂ ਹੋਣੀਆਂ
ਸ਼ੋਰ...ਤੇ ਧੜਕਾ ਵੀ

ਗੂੰਜ ਸੁਣੀ ਹੈ ਕਦੇ ?

ਤੇਰੀ ਕੱਚ ਵਰਗੀ ਦੇਹ ਹੈ

ਆਪਣੇ ਕੰਨਾਂ 'ਤੇ ਹੱਥ ਰੱਖ ਲੈ
ਹੁਣ ਰਬਾਬ ਦੀ
ਆਖਰੀ ਤਾਰ ਟੁੱਟੇਗੀ

ੴ

ਉਡੀਕ
ਮੁਹੱਬਤ ਨੂੰ ਤਪੱਸਿਆ ਵਿੱਚ ਬਦਲਦੀ ਹੈ

ੴ

ਸਾਰੀ ਉਮਰ
ਤੇਰੀ ਇਬਾਦਤ ਕੀਤੀ ਹੈ

ਜਿਸ ਭਾਂਡੇ ਵਿੱਚ
ਹਮੇਸ਼ਾ ਅੱਗ ਪਈ ਰਹੇ
ਉਹ ਸੋਹਣਾ ਨਹੀਂ ਰਹਿੰਦਾ

ੴ

ਕੋਈ ਮੰਨਦਾ ਹੈ
ਰੱਬ ਹੈ
ਕੋਈ ਮੰਨ ਲੈਂਦਾ ਹੈ
ਨਹੀਂ ਹੈ
ਮੈਂ ਮੰਨ ਲੈਂਦਾ ਹਾਂ
ਤੂੰ ਮੇਰੀ ਹੈਂ
ਸਾਰੀ ਮੰਨ ਲੈਣ ਦੀ ਹੀ ਤਾਂ ਖੇਡ ਹੈ

ੴ



ਮੈਂ ਓਥੇ ਹੀ ਹਾਂ
ਓਹੀ ਟੇਬਲ, ਕੁਰਸੀ ਤੇ ਉਡੀਕ
ਤੇ ਮੇਰੀ ਜੂਠੀ ਬਚੀ ਕੌਫੀ ਦਾ ਅੱਧਾ ਕੱਪ
ਹੱਥ 'ਚ ਲਈ ਬੈਠਾ ਹਾਂ

ਲੱਗਦਾ ਤੂੰ ਆਵੇਂਗੀ
ਖੋਹ ਲਵੇਂਗੀ ਬਚੀ ਹੋਈ ਕੌਫੀ
ਤੇ ਪੀਣ ਲੱਗੇਂਗੀ, ਮੁਸਕੁਰਾਉਂਦੀ ਹੋਈ

ਮੈਂ ਓਥੇ ਹੀ ਹਾਂ
ਖ਼ੂਹ ਟਿਕਾਣੇ ਨਹੀਂ ਬਦਲਦੇ
ਬਿਰਖ਼ਾਂ ਨੇ ਕਿੱਥੇ ਜਾਣਾ ਹੁੰਦਾ?

ੴ

ਮੈਨੂੰ ਤਾਂ ਆਦਤ ਹੈ
ਪੱਥਰਾਂ 'ਤੇ ਪਾਣੀ ਪਾਉਣ ਦੀ
ਤੇਰਾ ਮੇਰਾ
ਇਹੀ ਤਾਂ ਰਿਸ਼ਤਾ ਹੈ

ੴ

ਸਾਬਤ ਬਾਬਤ ਚੀਜ਼ਾਂ
ਪਈਆਂ ਰਹਿੰਦੀਆਂ ਨੇ ਘਰਾਂ ਅੰਦਰ
ਤੇ ਅਸੀਂ ਭੁੱਲ ਜਾਂਦੇ ਹਾਂ

ਕੋਈ ਚੀਜ਼ ਟੁੱਟਦੀ ਹੈ
ਬਣ ਜਾਂਦੀ ਹੈ, ਸੁਰਤ ਦਾ ਹਿੱਸਾ
ਖ਼ਿਆਲਾਂ 'ਚ ਨਾਲ਼-ਨਾਲ਼ ਤੁਰਨ ਲੱਗਦੀ ਹੈ

ਮੈਂ ਆਪਣੇ ਆਪ ਨੂੰ
ਤੇਰੇ ਨਾਲੋਂ ਤੋੜ ਲਿਆ ਹੈ
ਹੁਣ ਅਸੀਂ ਹਮੇਸ਼ਾ ਲਈ ਇਕੱਠੇ ਹਾਂ

ੴ

ਕੁਝ ਲੋਕਾਂ ਤੋਂ
ਸਮੁੰਦਰ ਬਹੁਤ ਦੂਰ ਹੁੰਦਾ ਹੈ
ਇਸ ਲਈ
ਉਹ ਆਪਣੇ ਆਪ 'ਚ
ਡੁੱਬ ਕੇ ਮਰ ਜਾਂਦੇ ਹਨ

ੴ

ਮੈਨੂੰ ਲੋਕਾਂ ਨੇ ਕਿਹਾ
ਚੰਦ 'ਤੇ ਟੋਏ ਹਨ
ਸੂਰਜ ਅੱਗ ਦਾ ਗੋਲਾ ਹੈ
ਤੇ ਤੂੰ
ਸਿਰਫ਼ ਇੱਕ ਔਰਤ ਹੈਂ

ਮੈਂ ਹੱਸਿਆ ਤੇ ਕਿਹਾ
ਲੋਕ ਝੂਠ ਬੋਲਦੇ ਹਨ

ਲੋਕਾਂ ਨੇ ਕਿਹਾ
ਇਹ ਆਦਮੀ ਬੇਵਕੂਫ਼ ਹੈ

ਤੈਨੂੰ ਯਾਦ ਕਰਨ ਨਾਲ
ਮੇਰੇ ਆਸ ਪਾਸ ਦੀਆਂ ਚੀਜ਼ਾਂ
ਸਾਹ ਲੈਣ ਲੱਗਦੀਆਂ ਹਨ

ਜਿਹੜੇ ਬੱਚੇ ਹੱਸਦੇ ਨਹੀਂ
ਜਿਹੜੇ ਵੱਡੇ ਰੋਂਦੇ ਨਹੀਂ
ਉਹ ਖ਼ਤਰਾ ਹਨ
ਤੇ ਬਹੁਤ ਖ਼ਤਰਨਾਕ ਹੁੰਦੇ ਹਨ
ਉਹ ਲੋਕ
ਜਿਨ੍ਹਾਂ ਨੇ ਕਦੇ ਪਿਆਰ ਨਹੀਂ ਕੀਤਾ

ਮੈਨੂੰ ਦੱਸ
ਜਦੋਂ ਮੈਂ
ਤੇਰੇ ਹੱਥ 'ਤੇ ਹੱਥ ਧਰਿਆ ਸੀ
ਉਦੋਂ ਕਵਿਤਾ ਦੇ ਕੀ ਅਰਥ ਸਨ ?

ੴ

ਕੁਝ ਗੱਲਾਂ
ਸਮਝ ਨਹੀਂ ਆਉਂਦੀਆਂ
ਤੇ ਵੱਡੀਆਂ ਹੋ ਜਾਂਦੀਆਂ ਹਨ

ਕੁਝ ਰਿਸ਼ਤੇ
ਸਮਝ ਆ ਜਾਂਦੇ ਹਨ
ਤੇ ਛੋਟੇ ਰਹਿ ਜਾਂਦੇ ਹਨ

ੴ

ਤੇਰੇ ਹੋਣ ਨਾਲ
ਮੈਂ ਜਿਉਂਦਿਆਂ ਵਿੱਚ ਗਿਣਿਆਂ ਜਾਂਦਾ ਹਾਂ

ੴ

ਮੁਹੱਬਤ
ਸ਼ਬਦ ਨਹੀਂ ਹੈ ਕੇਵਲ
ਜਦੋਂ ਇਹ ਪੈਰ ਬਣਦੀ ਹੈ
ਲੋਕ ਦਰਿਆ ਟੱਪ ਜਾਂਦੇ ਹਨ

ੴ

ਯਾਦਾਂ
ਹੋਈਆਂ ਅਣਹੋਈਆਂ ਮੁਲਾਕਾਤਾਂ ਦੀ
ਆਤਮਾ ਹੁੰਦੀਆਂ ਹਨ
ਭਟਕਦੀਆਂ ਰਹਿੰਦੀਆਂ ਹਨ

ਅੱਜ ਕੱਲ੍ਹ
ਮੈਂ ਕਵਿਤਾ ਨਹੀਂ ਲਿਖਦਾ
ਬਸ ਲਿਖੀਆਂ ਹੋਈਆਂ ਕਵਿਤਾਵਾਂ ਤੋਂ
ਮੁਆਫ਼ੀ ਮੰਗਦਾ ਹਾਂ

ਉਹ ਪੁੱਛਦੀਆਂ ਨੇ
ਤੂੰ ਸਾਨੂੰ ਕਿਉਂ ਲਿਖਿਆ ?

ਜੇ ਉਸ ਨੇ ਨਹੀਂ ਸੀ ਪੜ੍ਹਨਾ

ਹੁਣ ਮੈਂ ਤੇਰੇ ਵਰਗਾ ਹਾਂ
ਆਪਣੇ ਕੋਲ
ਚੁੱਪ-ਚਾਪ ਮਰਨ ਦਿੰਦਾ ਹਾਂ
ਕਿੰਨੀਆਂ ਹੀ ਕਵਿਤਾਵਾਂ

ਦੂਜਿਆਂ 'ਤੇ ਹੱਸਣਾ ਸੌਖਾ
ਆਪਣੇ 'ਤੇ ਔਖਾ

ਆਪਣੇ 'ਤੇ ਹੱਸਣ ਬਾਅਦ
ਅਕਸਰ ਲੋਕ ਰੋਣ ਲੱਗਦੇ ਹਨ

ੴ

ਅਸੀਂ ਜਿਨ੍ਹਾਂ ਨੇ
ਸਿਰਫ਼ ਗੱਲਾਂ ਕੀਤੀਆਂ
ਲੱਭੇ ਸ਼ਬਦਾਂ ਦੇ ਅਰਥ
ਨਹੀਂ ਜਾਣ ਸਕਦੇ
ਮੁਹੱਬਤ ਕੀ ਹੈ ?

ਅਸੀਂ ਜਿਨ੍ਹਾਂ ਨੇ
ਇੱਕ ਦੂਜੇ ਨੂੰ ਮਿਲਣਾ ਚਾਹਿਆ
ਤੇ ਭੁੱਲ ਗਏ
ਮਿਲਣ ਦੀ ਵਜ੍ਹਾ
ਤੇ ਗਵਾ ਲਿਆ ਉਹ ਛਿਣ
ਜਿਸ ਵਿੱਚ ਅਸੀਂ ਪਾਣੀ ਤੋਂ ਅੱਗ ਹੋਣਾ ਸੀ

ੴ

ਮਿਲ ਗਈ ਸੀ ਮੁਹੱਬਤ
ਮੈਂ ਉਸ ਦੀ ਮੁੱਠੀ ਭਰ ਲਈ
ਤੇ ਉਹ ਮਿੱਟੀ ਹੋ ਗਈ

ੴ

ਵੇਖ ਅਸੀਂ ਇੱਕ ਵਾਰ ਫੇਰ
ਮਿੱਟੀ ਦੀ ਜੂਨ ਪਏ ਹਾਂ

ਪਤਾ ਕਿਉਂ ?
ਕਿਉਂਕਿ ਮਿੱਟੀ ਹੀ
ਮਿੱਟੀ ਵਿੱਚ ਮਿਲ ਸਕਦੀ ਹੈ

ੳ



ਔਖਾ ਹੈ
ਚੁੱਪ-ਚਾਪ ਰਹਿਣਾ
ਤੈਨੂੰ ਆਵਾਜ਼ ਨਾ ਮਾਰਨਾ
ਮੈਂ ਔਖੇ ਕੰਮ ਕਰਦਾ ਹਾਂ

ੳ

ਸਭ ਕੁਝ ਨਹੀਂ ਲਿਖ ਸਕਦਾ
ਤੇਰੇ ਬਾਰੇ

ਕੁਝ ਲਫ਼ਜ਼ਾਂ ਨੇ
ਕਵਿਤਾ ਹੋਣ ਤੋਂ ਇਨਕਾਰ ਕਰ ਦਿੱਤਾ ਹੈ

ੳ

ਉਸ ਰਸਤੇ 'ਤੇ ਹਾਲੇ ਤੱਕ
ਸਹਿਮੀ ਪਈ ਹੈ ਗੁਫ਼ਤਗੂ
ਜਿੱਥੋਂ ਅਸੀਂ ਚੁੱਪ-ਚਾਪ
ਇੱਕ ਦੂਜੇ ਕੋਲੋਂ ਲੰਘ ਆਏ ਸੀ

ੴ

ਬਣਦੇ ਰਹੇ ਟੁੱਟਦੇ ਰਹੇ
ਦੇਹਾਂ ਦੇ ਅਣਗਿਣਤ ਸਾਜ
ਇੱਕ ਸੰਗੀਤ ਹੈ ਮੁਹੱਬਤ
ਉਹ ਪੂਰਾ ਨਹੀਂ ਹੁੰਦਾ

ੴ

ਮੇਰੇ ਹਿੱਸੇ ਇਹੀ ਕੁਝ ਆਇਆ ਹੈ
ਕਿਤਾਬਾਂ ਪੜ੍ਹਨੀਆਂ
ਕਵਿਤਾ ਲਿਖਣੀ
ਘੰਟਿਆਂ-ਬੱਧੀ
ਚੁੱਪ-ਚਾਪ ਇਕੱਲੇ ਬੈਠੇ ਰਹਿਣਾ

ਤੇ ਬਹਾਰ ਵਿੱਚ ਵੀ
ਪੀਲੇ ਪੱਤਿਆਂ ਬਾਰੇ ਸੋਚਣਾ

ੴ

ਨੀਂਦ ਨਾ ਟੁੱਟੇ
ਮੇਰੇ ਸੁਪਨਿਆਂ ਵਿੱਚ
ਕੋਈ ਆਰਾਮ ਕਰਦਾ ਹੈ

ਖੜਕਾ ਨਾ ਕਰਨਾ

ਪਾਣੀ 'ਤੇ ਲਿਖ ਰਿਹਾ ਹਾਂ
ਤੇਰਾ ਨਾਂ
ਕਿਤੇ ਹੱਥ ਨਾ ਕੰਬ ਜਾਵੇ
ਤੇ ਕੁਝ ਕੁ ਤਰੰਗਾਂ ਬਣ ਕੇ ਹੀ ਮਿਟ ਜਾਵੇ
ਇੱਕ ਯੁੱਗ ਕਥਾ

ਖੜਕਾ ਨਾ ਕਰਨਾ

ਮੁਹੱਬਤ ਦਸਤਕ ਦੇਣਾ ਹੈ
ਦਰਵਾਜ਼ਾ ਭੰਨਣਾ ਨਹੀਂ

ਅਸੀਂ ਮਿਲਣਾ ਥੋੜ੍ਹਾ ਸਿੱਖਣਾ ਹੁੰਦੈ
ਵਿਛੜਨਾ ਸਿੱਖਣਾ ਹੁੰਦੈ
ਤੇ ਵਿਛੜ ਕੇ ਜਿਉਣਾ

ਕੁਝ ਸੁਪਨੇ ਭਟਕਦੇ ਹਨ
ਨੀਂਦਾਂ ਵਿੱਚ, ਸਦੀਆਂ ਤੀਕ
ਜਦੋਂ ਕਦੇ ਉਨ੍ਹਾਂ ਦਾ ਦਿਲ ਕਰਦਾ
ਦਿਨ ਦਾ ਚਾਨਣ ਵੇਖਣ ਨੂੰ
ਚਾਨਣ ਝੱਲ ਨਹੀਂ ਹੁੰਦਾ
ਬੌਰੇ ਹੋਣ ਲੱਗਦੇ ਨੇ

ਬੌਰੇ ਹੋਏ ਸੁਪਨੇ
ਜਦ ਕਦੇ ਵੀ, ਕਿਸੇ ਜੂਨ 'ਚ ਪਏ
ਕਿਸੇ ਕੁੜੀ ਦੇ ਹੱਥ ਬਣ ਜਾਂਦੇ ਹਨ
ਤੂੰ ਆਪਣੇ ਹੱਥ
ਮੇਰੇ ਮੱਥੇ 'ਤੇ ਰੱਖ ਦੇ
ਮੇਰਾ ਰੋਣ ਨੂੰ ਦਿਲ ਕਰਦਾ ਹੈ

ੴ

ਲੋਕ ਹਨ ਕਿ ਇਸ ਤਰ੍ਹਾਂ
ਮਿਲ ਰਹੇ ਨੇ ਇੱਕ ਦੂਜੇ ਨੂੰ ਗਲੇ
ਕਿ ਕੱਪੜਿਆਂ ਦੀ ਕਰੀਜ ਨਾ ਟੁੱਟੇ

ਔਰਤਾਂ ਕੌਫ਼ੀ ਪੀਂਦੀਆਂ
ਬਚਾ ਰਹੀਆਂ ਨੇ ਆਪਣੀ ਲਿਪਸਟਿਕ

ਇੱਕ ਬੱਚੇ ਨੇ ਆਪਣੇ ਉੱਪਰ
ਆਈਸ ਕਰੀਮ ਡੋਲ੍ਹ ਲਈ ਹੈ

ਮੈਨੂੰ ਸਿਰਫ਼ ਬੱਚਾ ਦਿਸਦਾ ਹੈ

ਮੈਂ ਕਿਸੇ ਦਿਨ ਬੱਚਾ ਬਣ ਕੇ
ਤੈਨੂੰ ਆਪਣੇ ਆਪ ਤੇ ਡੋਲ੍ਹ ਲਵਾਂਗਾ

ੴ

ਤੇਰੇ ਕੋਲੋਂ
ਵਾਪਸ ਪਰਤਦਿਆਂ
ਜਿੰਨਾ ਕੁ ਤੇਰੇ ਕੋਲ ਰਹਿ ਗਿਆ ਸੀ
ਹੁਣ, ਬਸ ਉਨਾ ਕੁ ਬਚਿਆ ਹਾਂ
ਕੁਝ ਬਹੁਤਾ ਨਹੀਂ ਹਾਂ ਮੈਂ

ਪਿਆਰ ਨੂੰ ਮੁਹੱਬਤ ਬਣਦਿਆਂ
ਲੱਗਦੇ ਹਨ ਕਈ ਸਾਲ
ਮੁਹੱਬਤ ਇੱਕ ਉਮਰ ਬਾਅਦ
ਇਸ਼ਕ ਵਿੱਚ ਬਦਲਦੀ ਹੈ
ਸਦੀਆਂ ਲੰਘਦੀਆਂ ਹਨ
ਤਾਂ ਇਸ਼ਕ ਇਬਾਦਤ ਬਣਦਾ ਹੈ

ਇੱਕ ਛਿਣ ਵਿੱਚ ਤਾਂ
ਬੱਦਲ ਫੱਟਦੇ ਹਨ
ਬਿਜਲੀ ਡਿੱਗਦੀ ਹੈ
ਜਾਂ ਭੁਚਾਲ ਆਉਂਦਾ ਹੈ

ਮੁਹੱਬਤ ਏਹੀ ਤਾਂ ਹੈ
ਕਿਸੇ ਮਿੱਠੀ ਤਕਲੀਫ਼ ਵਿੱਚ
ਥੋੜ੍ਹੇ ਬਹੁਤ ਫ਼ਿਕਰ ਦਾ ਘੁਲੇ ਹੋਣਾ

ਧਰਤੀ 'ਤੇ ਕਿੰਨੀ ਕਾਂ ਕਾਂ ਹੈ
ਹਰ ਕੋਈ ਆਪਣਾ ਰੌਲ਼ਾ ਪਾ ਰਿਹਾ ਹੈ
ਛੋਟੇ ਛੋਟੇ ਬੱਚਿਆਂ ਕੋਲ਼
ਬੋਲੇ ਜਾਂਦੇ ਨੇ ਕਿੰਨੇ ਹੀ ਸ਼ਬਦ
ਚਾਚਾ, ਮਾਮਾ, ਨਾਨਾ, ਦਾਦਾ
ਇੱਕ ਸ਼ੋਰ ਦੀ ਸ਼ੁਰੂਆਤ
ਲੋਕ ਛਣਕਣੇ ਛਣਕਾਉਣ ਲੱਗਦੇ ਨੇ
ਬੱਚਿਆਂ ਕੋਲ

ਕੱਲ੍ਹ ਰਾਤ ਮੈਂ
ਤੇਰਾ ਸੁਪਨਾ ਵੇਖਦਾ ਰਿਹਾ ਹਾਂ
ਤੂੰ ਚੁੱਪ-ਚਾਪ ਬੈਠੀ ਰਹੀ
ਕਾਫ਼ੀ ਦੇਰ
ਇੱਕ ਨਿੱਕੀ ਜਿਹੀ ਬੱਚੀ ਕੋਲ਼ ਖੇਡਦੀ ਰਹੀ
ਤੂੰ ਧਰਤੀ 'ਤੇ ਨਹੀਂ ਰਹਿੰਦੀ ?
ਮੈਨੂੰ ਏਨਾ ਤਾਂ ਦੱਸ ਦੇ
ਤੈਨੂੰ ਕਿਸ ਦੇਵ ਲੋਕ ਤੋਂ
ਚੁੱਪ ਦਾ ਪ੍ਰਸ਼ਾਦ ਮਿਲਿਆ ਹੈ ?

ੴ

ਮੇਰੇ ਹੱਥ ਥੋੜ੍ਹੇ ਜਿਹੇ
ਮੇਰੀ ਮਾਂ ਦੇ ਹੱਥਾਂ ਵਰਗੇ ਨੇ
ਇਸੇ ਲਈ
ਕਵਿਤਾ ਲਿਖਣ ਲਗਦੇ ਹਨ
ਕਵੀ ਨਹੀਂ ਹਾਂ ਮੈਂ

ੴ

ਸਮਾਂ ਜਦੋਂ ਵੀ ਮਿਲਿਆ
ਤੇਰਾ ਹੋਵੇਗਾ
ਨਾ ਮੇਰਾ

ਇੱਕ ਦੂਜੇ ਦੇ ਤਾਂ
ਆਪਾਂ ਹੀ ਹੋ ਸਕਦੇ ਹਾਂ

ਕਦੇ ਕਦੇ
ਕੋਈ ਸੁਨੇਹਾ ਭੇਜਿਆ ਕਰ

ਤੈਨੂੰ ਨਹੀਂ ਪਤਾ
ਸਮਾਂ ਕਿਸ ਤਰ੍ਹਾਂ ਦਾ ਹੈ

ਕੋਈ ਦੋ ਮਹੀਨੇ
ਸ਼ੀਸ਼ਾ ਨਾ ਵੇਖੇ
ਆਪਣੀ ਸ਼ਕਲ ਤੱਕ ਭੁੱਲ ਜਾਂਦਾ

ਅੱਜ ਕੱਲ੍ਹ
ਧੀ ਦੇ ਹਾਸੇ 'ਚੋਂ ਲੱਭਦਾ ਹਾਂ ਖੁਸ਼ੀ

ਇੱਕ ਬਾਪ
ਹਮੇਸ਼ਾ ਰਹਿੰਦਾ ਹੈ ਆਪਣੇ ਬੱਚਿਆਂ ਨਾਲ

ਧੀ ਜਦ ਵਿਦਾ ਹੋਵੇਗੀ
ਉਸ ਦੀ ਚੁੰਨੀ ਨਾਲ ਬੰਨ ਦਿਆਂਗਾ
ਆਪਣੀ ਆਤਮਾ

ਧਿਆਨ ਨਾਲ ਰਹਿਣਾ
ਕਿਸੇ ਨੂੰ ਦਰਵਾਜ਼ਾ ਨਹੀਂ ਖੋਲਣਾ
ਬੱਚੀ ਹੈਰਾਨੀ ਨਾਲ ਸੁਣਦੀ ਹੈ
ਇਹ ਸਭ

ਜਾਲ਼ੀ ਤੋਂ ਪਿੱਛੇ ਰਹਿ ਕੇ ਵੇਖਣਾ
ਕੋਈ ਸਪਰੇਅ ਕਰ ਸਕਦਾ ਹੈ

ਸਾਨੂੰ ਸਿਖਾਉਣਾ ਪੈਂਦਾ ਹੈ
ਮਨੁੱਖ ਦੇ ਬੱਚਿਆਂ ਨੂੰ
ਮਨੁੱਖ ਤੋਂ ਡਰਨਾ

ਮੈਂ ਮਨੁੱਖ ਤੇ ਪਸ਼ੂਆਂ ਦੇ ਵਿਚਕਾਰ
ਫ਼ਰਕ ਲੱਭਣ ਲੱਗਦਾ ਹਾਂ

ੴ

ਸਬੰਧ ਬਣਾਏ ਜਾ ਸਕਦੇ ਹਨ
ਜਿਵੇਂ ਬੂਟੇ ਉਗਾਏ ਜਾਂਦੇ ਹਨ
ਗ਼ਮਲਿਆਂ ਵਿੱਚ

ਮੁਹੱਬਤ ਨਹੀਂ
ਉਹ ਜੰਗਲ ਹੁੰਦੀ ਹੈ

ੴ

ਕਿੰਨਾ ਕੁਝ ਹੈ
ਤੇਰੇ ਮੇਰੇ ਵਿਚਕਾਰ
ਜੋ ਅੱਜ ਵੀ ਨਹੀਂ ਬਦਲਿਆ

ੴ

ਮੈਂ ਗੁੰਮਿਆ ਹੋਇਆ ਆਦਮੀ ਹਾਂ
ਜਦੋਂ ਵੀ ਮਿਲਿਆ
ਆਪਣੇ ਆਪ ਨੂੰ
ਤੇਰੇ ਕੋਲ਼ ਲੈ ਕੇ ਆਵਾਂਗਾ

ਤੂੰ ਪਛਾਣ ਲਵੇਂਗੀ ਨਾ ?
ਤੈਨੂੰ ਪਤੈ ?
ਗੁੰਮੀਆਂ ਹੋਈਆਂ ਚੀਜ਼ਾਂ
ਜਦੋਂ ਬਹੁਤ ਦੇਰ ਬਾਅਦ ਲੱਭਦੀਆਂ ਨੇ
ਪਛਾਣ 'ਚ ਨਹੀਂ ਆਉਂਦੀਆਂ

ੴ



ਮੁਹੱਬਤ ਦਾ ਅਰਥ ਹੈ
ਨਿੱਕੀਆਂ ਗੱਲਾਂ ਦੇ
ਵਡੱਪਣ ਨੂੰ ਜਾਣ ਲੈਣਾ

ੴ

ਉਡੀਕ ਵੱਡੀ ਚੀਜ਼ ਹੈ
ਬਹੁਤ ਵੱਡੀ
ਤੈਨੂੰ ਪਤੈ ?
ਕਿੰਨੀ ਵੱਡੀ

ਕਿ ਮੈਂ ਉਡੀਕ ਦੇ ਲੜ ਲੱਗਿਆ
ਤੇ ਤੇਰੇ ਤੋਂ ਵੱਡਾ ਹੋ ਗਿਆ

ੴ

ਮੇਰੇ ਆਸ ਪਾਸ
ਜੋ ਵੀ ਹੈ
ਤੇਰੀ ਚੁੱਪ ਦਾ ਜਸ਼ਨ ਹੈ

ੴ

ਜਿਨ੍ਹਾਂ ਘੜੀਆਂ ਵਿੱਚ
ਮੈਂ ਆਦਮੀ ਤੋਂ ਸ਼ਬਦਾਂ ਵਿੱਚ ਢਲ਼ਿਆ

ਜੇ ਤੂੰ ਉਦੋਂ ਮੈਨੂੰ ਵੇਖਦੀ
ਤੂੰ ਪੱਥਰ ਹੋ ਜਾਣਾ ਸੀ

ਚੰਗਾ ਹੋਇਆ
ਆਪਾਂ ਉਦੋਂ ਨਹੀਂ ਮਿਲੇ

ੴ

ਜੋ ਕੁਝ ਵੀ ਤੂੰ ਆਪਣੇ ਲਈ ਚੁਣਿਆ
ਉਸ ਦੇ ਵਿੱਚ
ਮੈਂ ਸ਼ਾਮਿਲ ਨਹੀਂ ਹਾਂ

ਬਹੁਤ ਕੁਝ ਹੈ
ਜੋ ਹੁੰਦੇ ਹੋਏ ਵੀ ਨਹੀਂ ਹੁੰਦਾ

ੴ

ਮੇਰਾ ਜਿਉਣਾ
ਹੋਰ ਕੁਝ ਨਹੀਂ
ਹਰ ਚੀਜ਼ ਵਿੱਚੋਂ
ਬਸ ਤੈਨੂੰ ਸੁਣਨਾ ਹੈ

ੴ

ਉਸ ਨੇ ਬੁੱਲ੍ਹਾਂ 'ਤੇ
ਸਿਰਫ਼ ਇੱਕ ਉਂਗਲ ਰੱਖੀ
ਤੇ ਮੇਰੇ ਅੰਦਰ
ਹਜ਼ਾਰਾਂ ਸਵਾਲ ਮਰ ਗਏ

ਤੈਨੂੰ ਕੁਝ ਵੀ ਕਹਿਣਾ
ਆਪਣੀ ਰੂਹ ਨੂੰ
ਇੱਕ ਹੋਰ ਜ਼ਖ਼ਮ ਦੇਣਾ ਹੈ

ਘਰ ਦੇ ਵਿੱਚ
ਚੀਜ਼ਾਂ ਗੁੰਮ ਜਾਂਦੀਆਂ ਨੇ
ਲੱਭ ਵੀ ਜਾਂਦੀਆਂ ਨੇ

ਘਰ ਦੇ ਵਿੱਚ
ਲੱਭਣੀ ਬਹੁਤ ਔਖੀ ਹੈ
ਉਹ ਥਾਂ
ਜਿੱਥੇ ਤੇਰਾ ਨਾਂ ਲਿਖਿਆ ਜਾ ਸਕੇ

ਬੁਲਾਇਆ ਨਾ ਕਰ
ਚੁੱਪ ਰਹਿਣ ਦਿਆ ਕਰ
ਜਦੋਂ ਚੁੱਪ ਹੁੰਦਾ ਹਾਂ
ਤੇਰੇ ਕੋਲ ਹੁੰਦਾ ਹਾਂ

ਕੁਝ ਵੀ ਯਾਦ ਨਹੀਂ ਰਹਿੰਦਾ
ਤੇ ਕੁਝ ਹੈ
ਜੋ ਸੁੱਤੇ ਪਿਆਂ ਵੀ ਨਹੀਂ ਭੁੱਲਦਾ

ਸੋਚਿਆ ਸੀ
ਕਦੇ ਨਹੀਂ ਬੁਲਾਵਾਂਗਾ ਤੈਨੂੰ
ਰਾਤ ਸੁਪਨੇ ਵਿੱਚ ਤੇਰੇ ਕੋਲੋਂ
ਚੁੱਪ ਚਾਪ ਲੰਘ ਆਇਆ

ੴ

ਮੈਂ ਆਪਣਾ ਸੱਚ ਕਿਹਾ
ਤੈਨੂੰ ਯਕੀਨ ਨਹੀਂ ਆਇਆ
ਮੈਂ ਕਵਿਤਾ ਲਿਖੀ
ਕਵੀ ਕਲਬੂਤ ਲੈ ਕੇ ਬਹਿ ਗਏ

ਸਾਂਚਿਆ ਵਿੱਚ
ਮੇਰੀ ਕਵਿਤਾ ਫਿੱਟ ਨਹੀਂ ਆਈ

ਭੋਲ਼ੇ ਲੋਕ ਨੇ
ਇਨ੍ਹਾਂ ਨੂੰ ਕੀ ਪਤਾ
ਸੁਪਨੇ ਤਾਂ ਕਮਲ਼ੇ ਹੁੰਦੇ ਆ
ਨੰਗੇ ਪੈਰੀਂ ਤੁਰ ਪੈਂਦੇ ਨੇ
ਅੱਗ ਦੇ ਸਫ਼ਰ 'ਤੇ

ੴ

ਆਪਣੇ ਮੁਤਾਬਕ
ਮੈਨੂੰ ਨਾ ਬਦਲਣਾ
ਕਿਸੇ ਸ਼ਬਦ ਦਾ ਅਰਥ ਨਹੀਂ ਹਾਂ ਮੈਂ

ਕਦੇ ਕਦੇ ਚੰਗਾ ਹੁੰਦਾ
ਕੁਝ ਨਾ ਕਹਿਣਾ
ਕੁਝ ਨਾ ਸੁਣਨਾ
ਥੱਕ ਜਾਂਦੇ ਨੇ ਉਹ ਵੀ
ਰਿਸ਼ਤਿਆਂ ਨੂੰ ਵੀ ਆਰਾਮ ਚਾਹੀਦਾ

ਮੈਂ ਮੁਹੱਬਤ ਕੋਲ ਗਿਆ

ਉਸ ਨੇ ਕਿਹਾ
ਅੱਗ ਕਿਸੇ ਦੀ ਸਹੁੰ ਨਹੀਂ ਖਾਂਦੀ

ਮੈਂ ਵਾਪਸ ਪਰਤਿਆ
ਤੇ ਸਵਾਹ ਹੋ ਗਿਆ

ਰੰਗਾਂ ਦੀ ਬਹੁਤੀ ਸਮਝ ਨਹੀਂ
ਸਾਰਿਆਂ ਦੇ ਨਾਮ ਵੀ ਨਹੀਂ ਪਤਾ
ਪਰ ਕੋਈ ਵੀ ਰੰਗ
ਜਦੋਂ ਦਿਸਦਾ ਹੈ ਤੇਰੇ ਵਰਗਾ
ਬਸ ਆਪਣਾ ਲੱਗਣ ਲੱਗਦਾ ਹੈ

ਬੰਦ ਰਹਿੰਦਾ ਹੈ ਅਕਸਰ
ਘਰ ਦਾ ਦਰਵਾਜ਼ਾ
ਕਦੀ ਖੁੱਲ੍ਹਦਾ ਹੈ
ਕਿਸੇ ਦੇ ਆਉਂਦਿਆਂ, ਜਾਂਦਿਆਂ

ਅੱਖਾਂ ਹਨ ਕਿ ਬਹੁਤ ਵਾਰ
ਜੀ ਕਰਦਾ ਹੈ
ਬੰਦ ਕਰਕੇ ਬੈਠੇ ਰਹੀਏ

ਸਾਹ ਬੰਦ ਹੋ ਜਾਂਦਾ ਕਈ ਵਾਰ
ਕੁਝ ਵੇਖਦਿਆਂ, ਸੁਣਦਿਆਂ

ਮਨ ਹੈ, ਬੰਦ ਹੋ ਜਾਂਦਾ ਕਦੇ
ਕਾਲ਼ ਕੋਠੜੀ ਵਰਗਾ
ਘੁੱਪ ਹਨੇਰਾ

ਤੇਰੇ 'ਚ ਕੀ ਹੈ ?
ਤੂੰ ਹੈ ਕਿ ਤੇਰੇ ਲਈ
ਹਰ ਦਰਵਾਜ਼ਾ ਖੁੱਲ੍ਹਾ ਹੈ

ਜਦੋਂ ਮੈਂ ਕੁਝ ਨਹੀਂ ਹੁੰਦਾ
ਉਦੋਂ ਮੈਂ ਤੂੰ ਹੁੰਦਾ ਹਾਂ
ਵੇਖੀਂ ਕਿਤੇ ਹੁਣ ਤੂੰ ਵੀ
ਕੁਝ ਹੋਰ ਨਾ ਬਣ ਜਾਵੀਂ

ਕੁਝ ਚੀਜ਼ਾਂ
ਹੌਲ਼ੀ-ਹੌਲ਼ੀ ਖ਼ਤਮ ਹੁੰਦੀਆਂ ਹਨ
ਤੈਨੂੰ ਥੋੜ੍ਹੀ ਜਿਹੀ
ਰੋਜ਼ ਗਵਾ ਦਿੰਦਾ ਹਾਂ ਮੈਂ

ਜਦੋਂ ਅਸੀਂ ਕੁਝ ਨਹੀਂ ਬੋਲਦੇ
ਅੱਖਾਂ ਹੀ ਕਹਿੰਦੀਆਂ ਹਨ ਸਾਰਾ ਕੁਝ

ਪੜ੍ਹਦੇ ਰਹਿੰਦੇ ਹਾਂ
ਇੱਕ ਦੂਜੇ ਦੇ ਚਿਹਰੇ

ਦੋ ਸਰੀਰ
ਬਿਨਾਂ ਬੋਲੇ ਰੋਸੇ ਕਰਨ ਲੱਗਦੇ ਹਨ

ਉਸ ਵੇਲੇ ਕਾਫ਼ੀ ਗੱਲਾਂ
ਆਖਰੀ ਸਾਹ ਲੈਂਦੀਆਂ ਹਨ

ੴ

ਨਾ ਸੰਭਾਲ ਮੈਨੂੰ
ਕਾਫ਼ੀ ਕੁਝ ਸੰਭਾਲਿਆ ਸੀ
ਮੈਂ ਵੀ
ਹੁਣ ਉਹ ਕਿਸੇ ਕੰਮ ਨਹੀਂ ਆਉਂਦਾ

ੴ

ਰਿਸ਼ਤੇ
ਅਜੀਬ ਤਰ੍ਹਾਂ ਦੇ ਬੂਟੇ ਹਨ
ਕਈ ਵਾਰ
ਜ਼ਿਆਦਾ ਦੇਖਭਾਲ ਨਾਲ ਵੀ
ਮਰ ਜਾਂਦੇ ਹਨ

ੴ

ਪੈਰ ਤਾਂ
ਇੱਕੋ ਜਿਹੇ ਹੀ ਸਨ
ਕਰੀਬ ਕਰੀਬ
ਤੇਰੇ ਮੇਰੇ
ਰਸਤੇ ਹੀ ਅਲੱਗ ਸਨ

ੴ

ਕੁਝ ਰਿਸ਼ਤਿਆਂ ਨੇ ਮੇਰੇ ਤੋਂ
ਸਿਰਫ਼ ਮਨੋਰੰਜਨ ਚਾਹਿਆ

ਪਰ ਅਫ਼ਸੋਸ
ਮੇਰੀ ਆਤਮਾ ਨੇ
ਮਦਾਰੀਪੁਣਾ ਸਵੀਕਾਰ ਨਹੀਂ ਕੀਤਾ

ੴ

ਕਿਤੇ ਮਰ ਰਹੀ ਹਾਂ
ਕਿਤੇ ਉਡੀਕ ਵਿੱਚ ਹਾਂ
ਮੈਂ ਮੁਹੱਬਤ ਹਾਂ
ਹਮੇਸ਼ਾ ਤਕਲੀਫ਼ ਵਿੱਚ ਹਾਂ

ੴ

ਕੁਝ ਚੀਜ਼ਾਂ
ਟੁੱਟਣ ਬਾਅਦ ਵੀ ਕੰਮ ਆਉਂਦੀਆਂ ਹਨ
ਕੁਝ ਰਿਸ਼ਤੇ ਵੀ

ੴ

ਚੌਰਾਹੇ ਵਿੱਚ ਭੀੜ ਹੈ
ਘਰਾਂ ਅੰਦਰ ਸੰਸਕਾਰ
ਥਾਂ ਥਾਂ ਲੋਕਾਂ ਦੀਆਂ ਅੱਖਾਂ
ਦੱਸ ਤੈਨੂੰ ਕਿੱਥੇ ਮਿਲਾਂਗਾ ਮੈਂ ?

ੴ

ਕੋਈ ਹੈ, ਜਿਸ ਦੇ ਕਹੇ
ਚੰਨ ਚੜ੍ਹ ਜਾਂਦਾ ਹੈ
ਸੂਰਜ ਲਹਿ ਜਾਂਦਾ ਹੈ
ਤਾਰੇ ਟੁੱਟ ਜਾਂਦੇ ਹਨ ਚੁੱਪ ਚਾਪ
ਬਿਨਾ ਕਿਸੇ ਤਕਲੀਫ਼ ਤੋਂ

ਉਸੇ ਦੇ ਕਹੇ
ਮੈਂ ਪਿਆਰ ਕਰਦਾ ਹਾਂ
ਇਹ ਮੇਰੀ ਮਰਜ਼ੀ ਨਹੀਂ ਹੈ

ੴ

ਤੇਰਾ ਨਾਮ ਲਿਖਿਆ ਗਿਆ
ਉਸ ਦੇ ਉੱਪਰ ਮੇਰਾ
ਹੁਣ ਦੋਵਾਂ 'ਚੋਂ
ਕੋਈ ਵੀ ਨਹੀਂ ਪੜ੍ਹਿਆ ਜਾਂਦਾ

ੴ

ਨਿੱਕੀ ਜਿਹੀ ਗੱਲ ਸੀ
ਤੂੰ ਨਹੀਂ ਸੁਣੀ
ਫਿਰ ਸਾਰੀ ਦੁਨੀਆਂ ਨੇ ਸੁਣੀ

ੴ

ਮੇਰੇ ਕੋਲ
ਸਿਰਫ਼ ਕੁਝ ਕਵਿਤਾਵਾਂ ਹਨ
ਕਿਸੇ ਕੁੜੀ ਦੀ
ਨਾਂਹ ਜਿੰਨੀਆਂ ਖ਼ੂਬਸੂਰਤ
ਹੋਰ ਤਾਂ ਕੁਝ ਵੀ ਨਹੀਂ

ੴ

ਸਾਲਾਂ ਦੇ ਗੁਜ਼ਰਨ ਨਾਲ
ਕੋਈ ਬੁੱਢਾ ਨਹੀਂ ਹੁੰਦਾ

ਜਦੋਂ ਤੱਕ
ਮੇਰੀ ਮਾਂ ਜਿਉਂਦੀ ਰਹੇਗੀ
ਬੱਚਾ ਰਹਾਂਗਾ ਮੈਂ

ੴ

ਕੁਝ ਸੁਪਨੇ
ਅੱਖਾਂ 'ਚ ਤੈਰਦੇ ਰਹੇ
ਫਿਰ ਹੰਝੂਆਂ 'ਚ ਡੁੱਬ ਗਏ

ੴ

ਕਿੰਨੇ ਹੀ ਚਿਹਰੇ ਵੇਖੇ
ਕਿੰਨੀਆਂ ਹੀ ਥਾਵਾਂ
ਸਭ ਤੇਰੇ ਵਰਗਾ ਹੈ

ਮੇਰਾ ਨਹੀਂ ਹੈ

ਉਹ ਉਡੀਕ ਤੇਰੀ ਸੀ
ਜਿਸ ਦਾ ਮੈਂ ਗਲ ਘੁੱਟਿਆ

ਆਪਣੇ ਹੱਥ ਵੇਖੇ
ਤਾਂ ਉਹਨਾਂ 'ਤੇ ਮੇਰਾ ਲਹੂ ਸੀ

ਮੈਨੂੰ ਤਾਂ ਪਤਾ ਹੈ
ਕਿੰਨਾ ਤਕਲੀਫ਼ਦੇਹ ਹੈ
ਕਿਸੇ ਦੀ ਬੇਧਿਆਨੀ 'ਚੋਂ
ਆਪਣੇ ਆਪ ਨੂੰ ਲੱਭਣਾ

ਤੇਰੇ ਬਾਝੋਂ ਖਾਲੀ ਥਾਵਾਂ
ਕੁਝ ਇਸ ਤਰ੍ਹਾਂ ਭਰਾਂਗਾ ਮੈਂ
ਜਿੱਥੇ ਵੀ ਲੋੜ ਪਈ
ਆਪਣੇ ਟੁਕੜੇ ਕਰਾਂਗਾ ਮੈਂ

ਇੱਕ ਰੋਂਦਾ ਹੋਇਆ ਬੱਚਾ
ਮੈਨੂੰ ਡਰਾ ਸਕਦਾ ਹੈ
ਇਹ ਨਾ ਸੋਚੀਂ ਤੂੰ ਕਿ
ਮਰਨੋਂ ਡਰਾਂਗਾ ਮੈਂ

ਸ਼ਕਲੋਂ ਬੇਸ਼ਕਲ ਹੋਇਆ ਹਾਂ
ਤੈਨੂੰ ਲੱਭਦੇ ਲੱਭਦੇ
ਘਰ ਵਿੱਚ ਲੱਗੇ ਸ਼ੀਸ਼ੇ ਦਾ
ਹੁਣ ਕੀ ਕਰਾਂਗਾ ਮੈਂ

ਬਹਿਰ, ਵਜ਼ਨ ਤੇ ਛੰਦਾਂ ਨੂੰ
ਮੇਰੇ ਕੋਲੇ ਲੈ ਕੇ ਨਾ ਆਵੀਂ
ਸ਼ਬਦਾਂ ਨੂੰ ਆਪਣਾ ਲਹੂ ਦੇ ਕੇ
ਕਵਿਤਾ ਕਰਾਂਗਾ ਮੈਂ

ੴ

ਮੈਂ ਅਖ਼ਬਾਰ ਨਹੀਂ ਪੜ੍ਹਦਾ
ਲੋਕਾਂ ਦੀਆਂ ਅੱਖਾਂ ਪੜ੍ਹਦਾ ਹਾਂ
ਓਥੇ ਅਖ਼ਬਾਰਾਂ ਨਾਲੋਂ
ਵੱਡੀਆਂ ਖ਼ਬਰਾਂ ਹੁੰਦੀਆਂ ਹਨ

ਸੁਪਨੇ ਮਰਨ ਦੀਆਂ
ਆਪਣਾ ਆਪ ਸੜਨ ਦੀਆਂ
ਰਿਸ਼ਤੇ ਤਿੜਕਣ ਦੀਆਂ

ੴ

ਮੈਂ ਲਿਖ ਸਕਦਾ ਹਾਂ
ਦਸ ਹਜ਼ਾਰ ਕਵਿਤਾਵਾਂ
ਪਰ ਇੱਕ ਵੀ ਸ਼ਬਦ ਦਾ ਯਕੀਨ
ਤੈਨੂੰ ਨਹੀਂ ਦਿਵਾ ਸਕਦਾ

ਇਹ ਭਾਸ਼ਾ ਦੀ ਅਯੋਗਤਾ ਹੈ
ਸ਼ਬਦਾਂ ਦੀ ਬੇਬਸੀ ਹੈ
ਇਹ ਮੇਰਾ ਕਬੂਲਨਾਮਾ ਹੈ

ੲ

ਚੰਗਾ ਨਹੀਂ ਲੱਗਦਾ
ਕੋਈ ਵੀ ਸਾਜ ਸੰਗੀਤ
ਮੈਂ ਤੇਰੀ ਪੈੜ ਚਾਲ ਸੁਣਨੀ ਹੈ

ੲ

ਵਰ੍ਹਿਆਂ ਪਹਿਲਾਂ
ਉਸ ਦੀ ਦਹਿਲੀਜ਼ 'ਤੇ ਰੱਖ ਆਇਆ ਸੀ
ਆਪਣੇ ਸਿਦਕ ਦੇ ਪੈਰ
ਸਫ਼ਰ ਦੇ ਅਰਥ

ਹੁਣ ਮੈਂ ਕਿਤੇ ਨਹੀਂ ਜਾਂਦਾ

ਤੇ ਹੁਣ ਮੁਹੱਬਤ
ਰੋਜ਼ ਮੈਨੂੰ ਲੱਭਣ ਆਉਂਦੀ ਹੈ

ੲ

ਕਵਿਤਾ ਲਿਖਣਾ
ਤੈਨੂੰ ਛੂਹਣ ਵਰਗਾ ਹੈ

ੲ

ਮੈਂ ਉਸ ਨੂੰ ਅਲਵਿਦਾ ਕਿਹਾ
ਉਹ ਚੁੱਪ ਰਹੀ
ਮੈਨੂੰ ਆਪਣੇ ਹੋਣ 'ਤੇ ਸ਼ੱਕ ਹੈ
ਮੈਂ ਸ਼ੀਸ਼ਾ ਲੱਭਣ ਚਲਾ ਗਿਆ ਹਾਂ

ੴ

ਸੋਹਣਾ ਕੋਈ ਨਹੀਂ ਹੁੰਦਾ
ਸੋਹਣਾ ਓਹੀ ਹੈ
ਜਿਸ ਨੂੰ ਕੋਈ ਪਿਆਰ ਕਰਦਾ ਹੈ

ੴ

ਮੈਂ ਆਪਣੀ ਮੁਹੱਬਤ ਨੂੰ
ਵਿਭਚਾਰ ਕਬੂਲ ਕਰਦਾ ਹਾਂ
ਜਿਹੜੇ ਤੋਹਫ਼ੇ ਕਬੂਲ ਨਹੀਂ ਕੀਤੇ ਜਾਂਦੇ
ਉਹਨਾਂ ਦਾ ਕੋਈ ਵੀ ਨਾਮ ਰੱਖੋ
ਕੀ ਫ਼ਰਕ ਪੈਂਦਾ?

ੴ

ਮੈਂ ਤੇਰਾ ਹੱਥ ਮੰਗਦਾ ਹਾਂ
ਕਿਸੇ ਸਬੰਧ ਲਈ ਨਹੀਂ
ਮੈਂ ਇਸ 'ਤੇ
ਆਪਣੀ ਮਰਜ਼ੀ ਰੱਖਣੀ ਹੈ

ੴ

ਮੁਹੱਬਤ ਕਰਨਾ
ਆਪਣੇ ਆਪ ਨੂੰ
ਆਪਣੇ ਤੋਂ ਵੱਡੇ ਹੋ ਕੇ ਮਿਲਣਾ ਹੈ

ੴ

ਤੈਨੂੰ ਪਤੈ ?
ਆਦਮੀ ਸਭ ਤੋਂ ਬੁਰੀ ਹਾਲਤ ਵਿੱਚ
ਕਦੋਂ ਹੁੰਦਾ ?

ਜਦੋਂ ਉਹ
ਕਿਸੇ ਨੂੰ ਵੀ ਪਿਆਰ ਨਹੀਂ ਕਰ ਸਕਦਾ

ਕਾਫ਼ੀ ਬੁਰੀ ਹਾਲਤ ਵਿੱਚ ਹਾਂ ਮੈਂ

ੴ

ਬੀਜ ਉਪਲੱਬਧ ਹਨ
ਫੁੱਲ ਪੈਦਾ ਕੀਤੇ ਜਾ ਸਕਦੇ ਹਨ
ਪੱਥਰ ਪੈਦਾ ਨਹੀਂ ਕੀਤੇ ਜਾ ਸਕਦੇ

ਪੱਥਰ ਤਾਂ ਬਣਦੇ ਹਨ
ਬਹੁਤ ਦੇਰ ਲੱਗਦੀ ਹੈ

ਮੈਨੂੰ ਵੀ ਕਾਫ਼ੀ ਦੇਰ ਲੱਗੀ

ੴ

ਦੋ ਦਿਨ
ਤਿੰਨ ਮਹੀਨੇ
ਇੱਕ ਸਾਲ
ਇਹ ਸਮਾਂ ਨਹੀਂ ਹੈ
ਰਿਸ਼ਤਿਆਂ ਦੀ ਉਮਰ ਹੈ ਅੱਜ ਕੱਲ੍ਹ

ੴ

ਹੋਰ ਤਾਂ ਕੁਝ ਨਹੀਂ
ਬਸ ਬੰਦ ਕਰ ਦਿੱਤਾ ਹੈ
ਆਪਣੇ ਆਪ ਨੂੰ
ਕਿਸੇ ਦੇ ਖ਼ਿਆਲਾਂ 'ਚੋਂ ਲੱਭਣਾ

ੴ

ਰਿਸ਼ਤਾ ਬਸ ਹੁਣ
ਏਨਾ ਕੁ ਰਹਿ ਗਿਆ ਹੈ
ਹਾਲ ਪੁੱਛਿਆ ਜਾਂਦਾ ਹੈ
ਸੁਣਿਆ ਨਹੀਂ ਜਾਂਦਾ

ੴ

ਕੁਦਰਤ ਨੇ ਆਦਮੀ ਬਣਾਇਆ ਹੈ
ਬਾਪ ਬਣ ਸਕਦਾ ਹਾਂ
ਨਿੱਕੀ ਜਿਹੀ ਬੇਟੀ
ਕੁਦਰਤ ਤੋਂ ਵੱਡੀ ਲੱਗਦੀ ਹੈ

ਉਹ ਮੈਨੂੰ ਕੁਝ ਵੀ ਬਣਾ ਸਕਦੀ ਹੈ
ਆਖਦੀ ਹੈ
ਚਲੋ ਪਾਪਾ ਮੰਮੀ ਬਣੋ

ਉਸ ਦੇ ਕਹੇ ਚਾਹ ਬਣਾਉਣ ਲੱਗਦਾ ਹਾਂ

ਮਾਂ ਬਣ ਜਾਂਦਾ ਹਾਂ

ੴ

ਮੈਂ ਸੁੱਤਾ ਪਿਆ ਵੀ
ਤੈਨੂੰ ਲੱਭ ਲੈਂਦਾ ਹਾਂ
ਤੇ ਸੁਪਨੇ ਆਉਣ ਲੱਗਦੇ ਹਨ

ੴ

ਜ਼ਰੂਰੀ ਹੈ ਮੇਰੇ ਲਈ
ਪੁਰਾਣੇ ਪੱਤੇ ਝਾੜ ਦੇਣਾ
ਹੇ! ਮੇਰੇ ਮੌਸਮ
ਮੈਨੂੰ ਏਨਾ ਕੁ ਬੁਰਾ ਬਣਨ ਦੇਵੀਂ

ੴ

ਮੈਂ ਤੇਰੇ ਕੋਲ਼ ਹੋਣ ਦਾ
ਲਾਲਚ ਨਹੀਂ ਕਰਦਾ
ਤੇਰੇ ਹੋਣ ਦਾ ਸ਼ੁਕਰ ਕਰਦਾ ਹਾਂ

ੴ

ਮੈਨੂੰ ਚੰਗਾ ਲੱਗਿਆ
ਤੂੰ ਮੈਨੂੰ ਨਹੀਂ ਸੁਣਿਆ
ਤਾਂ ਹੀ ਤਾਂ ਮੈਂ
ਆਪਣੇ ਆਪ ਨੂੰ ਸੁਣਿਆ ਹੈ

ੴ

ਕਵਿਤਾ ਤੇ ਮੁਹੱਬਤ
ਬੇਸਬਰੇ ਲੋਕਾਂ ਲਈ ਨਹੀਂ ਹੁੰਦੀ

ੴ

ਤੇਰੇ ਨਾਲ ਕੀਤੀ ਗੱਲਬਾਤ
ਹਰ ਕਵਿਤਾ ਤੋਂ ਸੋਹਣੀ ਹੈ

ੴ

ਯਾਦ ਹੈ ਮੈਨੂੰ
ਉਸ ਨੇ ਕਿਹਾ ਸੀ
ਅਸੀਂ ਔਰਤਾਂ ਹੁੰਦੀਆਂ ਹਾਂ

ਅਸੀਂ ਬਿਨਾਂ ਗੱਲ ਦੇ ਵੀ
ਰੁੱਸ ਜਾਂਦੀਆਂ ਹਾਂ

ੴ

ਖਿਆਲ ਕੀਤਾ ਕਿ
ਤ੍ਰਭਕ ਨਾ ਜਾਵੇ
ਤੇਰੀ ਕੰਨਿਆਂ ਹੋਣ ਦੀ ਸ਼ਰਮ
ਟੁੱਟ ਨਾ ਜਾਵੇ
ਤੇਰਾ ਔਰਤ ਹੋਣ ਦਾ ਮਾਣ
ਸਲਾਮਤ ਰਹੇ
ਮੇਰੇ ਆਦਮੀ ਹੋਣ ਦੀ ਮਰਿਯਾਦਾ
ਤਪੱਸਿਆ ਵਾਂਗ ਕੀਤੀ ਹੈ ਮੁਹੱਬਤ
ਸਭ ਕੁਝ ਹੀ ਸੰਸਕਾਰਾਂ ਦੀ ਅੱਗ ਵਿੱਚ ਪਾ ਦਿੱਤਾ
ਅੰਦਰ ਕੋਈ ਹਵਨ ਚਲਦਾ ਹੈ
ਇਸ ਪਵਿੱਤਰਤਾ, ਅਪਵਿੱਤਰਤਾ ਦੀ ਕਥਾ ਵਿੱਚ
ਸਭ ਭਸਮ ਹੋਣ ਲੱਗਦਾ ਹੈ
ਊਈਂ ਮੁੱਚੀ ਸ਼ਬਦ ਕਵਿਤਾ ਨਹੀਂ ਹੁੰਦੇ
ਐਵੇਂ ਕੌਣ ਕਵਿਤਾ ਲਿਖਦਾ ਹੈ

ੴ

ਬਿਰਖ਼ ਅਵਾਜ਼ ਨਹੀਂ ਮਾਰਦੇ
ਪਾਣੀ ਨੂੰ
ਉਡੀਕ ਕਰਦੇ ਹਨ
ਚੁੱਪ-ਚਾਪ
ਸੁੱਕਣ ਲੱਗਦੇ ਹਨ
ਇਹ ਮੈਂ ਹਾਂ

ੴ

ਹੁਣ ਤਾਂ ਚੰਗੀਆਂ ਲੱਗਦੀਆਂ ਨੇ
ਔਖੀਆਂ ਕਵਿਤਾਵਾਂ ਵੀ
ਉਹ ਤੇਰੇ ਵਰਗੀਆਂ ਨੇ

ੴ

ਧਿਆਨ ਨਾਲ ਜਾਣਾ
ਉਸ ਦੇ ਕੋਲ
ਮਹਿਬੂਬ ਹੈ
ਤੁਹਾਡੇ ਹੱਸਣ ਨਾਲ ਵੀ
ਉਸ ਦੇ ਜ਼ਖ਼ਮ ਹੋ ਸਕਦਾ

ੴ

ਤ੍ਰਭਕ ਜਾਂਦੇ ਨੇ ਲੋਕ
ਕੋਈ ਵੀ ਖੜਾਕ ਸੁਣਦਿਆਂ
ਕੰਨਾਂ ਵਿੱਚ
ਦੇ ਲੈਂਦੇ ਨੇ ਉਂਗਲਾਂ

ਤੇ ਇੱਕ ਮੈਂ ਹਾਂ
ਤੇਰੀ ਚੁੱਪ ਤੋਂ ਡਰਦਾ ਹਾਂ

ੴ



ਸਾਨੂੰ ਪਤਾ ਹੀ ਹੁੰਦਾ
ਇੱਕ ਦੂਜੇ ਦਾ
ਰਾਤ ਉਹ
ਫਿਰ ਸੌਂ ਗਈ ਹੋਵੇਗੀ

ਮੈਨੂੰ ਯਾਦ ਕੀਤੇ ਬਗੈਰ

ੴ

ਸਾਡੇ ਸੁਪਨਿਆਂ ਦੀ
ਸਿਰਫ਼ ਨੀਂਦ ਗਵਾਹ ਹੁੰਦੀ ਹੈ

ੴ

ਸ਼ਰਧਾ ਬਾਰੇ ਸੁਣਿਆ ਹੈ
ਪਰ ਬਹੁਤਾ ਪਤਾ ਨਹੀਂ
ਪਰ ਜਦੋਂ ਵੀ
ਤੇਰੇ ਬਾਰੇ ਕੁਝ ਲਿਖਦਾ ਹਾਂ
ਉਦੋਂ ਜ਼ਰੂਰ ਦਿਲ ਕਰਦਾ ਹੈ

ਕਿ ਪੈਰਾਂ ਚੋਂ
ਜੁੱਤੀ ਉਤਾਰ ਦੇਵਾਂ

ੴ

ਤੂੰ ਤੇ ਮੈਂ
ਆਪਾਂ ਸਿਰਫ਼
ਮਰਨ ਲਈ ਹੀ ਪੈਦਾ ਨਹੀਂ ਹੋਏ
ਪਿਆਰ ਵੀ ਕਰ ਸਕਦੇ ਹਾਂ

ੴ

ਬਹੁਤ ਵਾਰ ਦਿਖਾਉਂਦੀ ਹੈ
ਆਪਣਾ ਬਦਸੂਰਤ ਚਿਹਰਾ
ਜ਼ਿੰਦਗੀ
ਸਮੇਂ ਦੀਆਂ ਵਿਰਲਾਂ, ਝੀਥਾਂ ਥਾਣੀਂ
ਝਾਕਣ ਲੱਗਦੀ ਹੈ
ਮੈਂ ਇਸਦੇ ਚਿਹਰੇ ਨੂੰ
ਸੰਵਾਰਦਾ ਹਾਂ
ਇਸ ਦੇ ਮੱਥੇ 'ਤੇ
ਤੇਰੀ ਯਾਦ ਦਾ ਟਿੱਕਾ ਲਾਉਂਦਾ ਹਾਂ
ਇਹ ਖ਼ੂਬਸੂਰਤ ਹੋ ਜਾਂਦੀ ਹੈ
ਸੱਚੀਂ!

ੴ

ਕਿਸੇ ਹੋਰ ਜ਼ਹਿਰ ਦਾ ਇੰਤਜ਼ਾਮ ਕਰ
ਮੁਹੱਬਤ ਹੁਣ ਅਸਰ ਨਹੀਂ ਕਰਦੀ

ਬੱਚੀ ਖੇਡ ਰਹੀ ਹੈ ਇਕੱਲੀ
ਕਦੇ ਥੋੜਾ ਹੱਸਦੀ
ਕਦੇ ਮੱਥਾ ਸੁਕੇੜ ਲੈਂਦੀ
ਟੈਡੀ ਚੁੱਕਦੀ
ਚੀਜ਼ਾਂ ਨਾਲ ਗੱਲਾਂ ਕਰਦੀ
ਉਸ ਦੇ ਆਸ ਪਾਸ
ਬੇਜਾਨ ਚੀਜ਼ਾਂ ਜੀਵੰਤ ਹੋ ਉਠਦੀਆਂ

ਅਸੀਂ ਕਿੰਨੇ ਚੁੱਪ ਹਾਂ
ਇੱਕ ਦੂਜੇ ਦੇ ਕੋਲ
ਜਿਉਂਦੇ ਜਾਗਦੇ ਵੀ
ਜਿਉਂਦੇ ਨਹੀਂ ਹਾਂ

ਮੈਨੂੰ ਵੱਡੇ ਹੋਣ 'ਤੇ ਸ਼ਰਮ ਆਉਂਦੀ ਹੈ

ਅੱਖਾਂ ਬੰਦ ਕਰ
ਮੈਂ ਤੈਨੂੰ ਵੇਖਣਾ ਹੈ

ਪੱਥਰ ਹਾਂ ਮੈਂ
ਮੇਰੇ 'ਤੇ ਫੁੱਲ ਨਾ ਧਰਨਾ
ਤਿੜਕ ਜਾਵਾਂਗਾ ਮੈਂ

ਮੈਂ ਨਹੀਂ ਲਿਖਣਾ
ਕਿਸੇ ਸਫ਼ੇ 'ਤੇ ਤੇਰਾ ਨਾਂ
ਨਈਂ
ਮੈਂ ਅਸਮਾਨ ਜਿੱਡੇ ਸੱਚ ਨੂੰ
ਛੋਟਾ ਨਈਂ ਕਰਨਾ

ੴ

ਇੱਥੇ ਚਿਹਰੇ ਬਹੁਤ ਹਸੀਨ ਬੜੇ
ਕੁਝ ਹੱਦੋਂ ਵੱਧ ਕਮੀਨ ਬੜੇ
ਕੁਝ ਚਿਹਰੇ ਰੱਬ ਦੀਆਂ ਜਾਤਾਂ ਨੇ
ਪਰ ਤੇਰੇ ਵਰਗੇ ਨਈਂ

ਤੇਰੇ ਕੋਲ ਹਜ਼ਾਰਾਂ ਬੰਦੇ ਨੇ
ਕੁਝ ਚੰਗੇ ਤੇ ਕੁਝ ਮੰਦੇ ਨੇ
ਕੁਝ ਢੰਗੇ ਤੇ ਬੇ-ਢੰਗੇ ਨੇ
ਪਰ ਮੇਰੇ ਵਰਗੇ ਨਈਂ

ੴ

ਬੱਚੇ ਦੇ ਹੱਥ 'ਤੇ
ਰੱਖਦੀ ਹੈ ਕੁਝ ਖਾਣ ਨੂੰ
ਮਾਂ
ਪ੍ਰਸ਼ਾਦ ਸ਼ਬਦ ਨੂੰ ਅਰਥ ਦਿੰਦੀ ਹੈ

ੴ

ਮੈਂ ਤੇਰਾ ਸੱਚ ਜਾਣਿਆ
ਫਿਰ ਆਪਣਾ
ਅਖ਼ੀਰ ਤੇ ਇਹ ਜਾਣਿਆ
ਕਿ ਸੱਚ ਕੁਝ ਵੀ ਨਹੀਂ ਹੁੰਦਾ

ੳ

ਮੁਹੱਬਤ
ਆਦਮੀ ਸਮਝਦੇ ਹਨ
ਔਰਤਾਂ
ਮਹਿਸੂਸ ਕਰਦੀਆਂ ਹਨ

ੳ

ਤੂੰ ਸਿਰਜਿਆ ਹੈ
ਬੇ-ਪਰਵਾਹੀ ਦਾ ਜੰਗਲ
ਮੈਂ ਓਥੇ ਅਕਸਰ
ਚੁੱਪ ਦੇ ਅਰਥ ਤਲਾਸ਼ਦਾ ਹਾਂ

ਤੈਨੂੰ ਪਤਾ ਹੈ
ਮੇਰੀ ਭਟਕਣਾ ਹੀ ਮੇਰੀ ਮੁਕਤੀ ਹੈ

ੳ

ਬਹੁਤ ਦੇਰ ਰੱਖਿਆ
ਉਸ ਦੇਹਲੀ 'ਤੇ ਸਿਰ
ਖੋਪੜੀ ਕਮੰਡਲ ਹੋ ਗਈ

ਦੇਹਲੀ ਦਾ ਪੱਥਰ ਪਰ
ਪੱਥਰ ਹੀ ਰਿਹਾ

ੳ

ਅੱਧੀ ਸਦੀ ਦੀ
ਉਡੀਕ ਹਾਂ ਮੈਂ

ਆ ਮੇਰੇ ਤੋਂ ਸਿੱਖ
ਪਿਆਰ ਕਰਨਾ

ੴ

ਪਹਿਲੀ ਵਾਰ
ਤੇਰਾ ਨਹੀਂ ਬਣ ਸਕਿਆ
ਦੂਜੀ ਵਾਰ
ਆਪਣਾ
ਤੀਜੀ ਵਾਰ
ਕਿਸੇ ਦਾ ਨਹੀਂ ਰਿਹਾ

ੴ

ਵੇਖ ਮੁਹੱਬਤ ਦੀ
ਆਪਣੀ ਤਹਿਜ਼ੀਬ ਹੈ
ਆਪਣਾ ਸਲੀਕਾ ਹੈ

ਤੂੰ ਆਪਣੀ ਜ਼ੁਬਾਨ ਬੰਦ ਰੱਖੀਂ

ਮੈਂ ਆਪਣੇ ਮਨ ਦਾ
ਦਰਵਾਜ਼ਾ ਖੁੱਲ੍ਹਾ ਰੱਖਾਂਗਾ

ੴ

ਮੈਨੂੰ ਚੰਗੇ ਲੱਗਦੇ ਨੇ
ਸਕੂਲ ਪੜ੍ਹਨ ਜਾਂਦੇ ਬੱਚੇ
ਬਣਦੇ ਹੋਏ ਘਰ
ਰੇਤੇ 'ਚ ਨਹਾਉਂਦੀਆਂ ਚਿੜੀਆਂ
ਬੇ-ਸੁੱਧ ਹੋ ਕੇ ਸੌਣਾ
ਤੇ ਚੰਗਾ ਲਗਦਾ ਹੈ
ਕਿ ਤੇਰੇ ਸੁਪਨੇ ਆਉਂਦੇ ਰਹਿਣ

ਤੇਰੀ ਗ਼ੈਰ-ਹਾਜ਼ਰੀ ਹੀ
ਕਿੰਨਾ ਵੱਡਾ ਚਮਤਕਾਰ ਹੈ
ਇਸੇ ਦੀ ਵਜ੍ਹਾ ਹੈ ਕਿ
ਤੂੰ ਹਰ ਜਗ੍ਹਾ ਹਾਜ਼ਰ ਹੈਂ

ਮੁਹੱਬਤ
ਪਹਿਲਾ ਇਲ਼ਮ ਹੈ
ਜੋ ਦੱਸਦਾ ਹੈ
ਅਸੀਂ ਸਿਰਫ਼
ਆਪਣੇ ਆਪ ਲਈ ਨਹੀਂ ਬਣੇਂ

ਹਾਲੇ ਵੀ

ਸੁਪਨੇ ਆਉਂਦੇ ਹਨ
ਕਵਿਤਾ ਲਿਖੀ ਜਾਂਦੀ ਹੈ
ਤੈਥੋਂ ਜੁਦਾ ਨਹੀਂ ਹਾਂ ਮੈਂ

ਹਾਲੇ ਵੀ

ੴ

ਉਡੀਕ ਦਾ
ਆਪਣਾ ਨਿਯਮ ਹੈ
ਦਿਮਾਗ ਬੰਦ ਰੱਖੋ
ਦਿਲ ਖੁੱਲ੍ਹਾ

ੴ

ਕਵਿਤਾ ਲਿਖਣਾ
ਮੁਹੱਬਤ ਨੂੰ
ਸ਼ਬਦਾਂ ਦਾ ਲਾਲਚ ਦੇਣਾ ਹੈ

ੴ

ਮੁਹੱਬਤ ਦੀ
ਆਪਣੀ ਖ਼ਾਸੀਅਤ ਹੈ
ਸਿਰ ਚੜ੍ਹ ਕੇ ਬੋਲਦੀ ਹੈ

ਪਰ ਪੈਰਾਂ 'ਚ ਬੈਠ ਜਾਂਦੀ ਹੈ

ੴ

ਉਸ ਨੇ ਕਿਹਾ
ਮੇਰੇ ਵਾਲ ਚਿੱਟੇ ਹੋ ਗਏ ਨੇ

ਮੈਂ ਕਿਹਾ
ਮੈਂ ਮਿੱਟੀ ਨਹੀਂ ਖਾਂਦਾ

ਪ੍ਰਸ਼ਾਦ ਦੀ ਗੱਲ ਕਰ



ਕੁਝ ਸ਼ਬਦ ਹਨ
ਜੋ ਮੈਂ ਨਹੀਂ ਕਹੇ
ਕੁਝ ਬੋਲ ਸਨ
ਜੋ ਤੂੰ ਨਹੀਂ ਸੁਣੇਂ

ਖੁੱਲ੍ਹੀ ਕਵਿਤਾ
ਗੱਲਬਾਤ ਨਹੀਂ ਹੁੰਦੀ
ਗੱਲਬਾਤ ਦੀ ਮਾਂ ਹੁੰਦੀ ਹੈ

ਇਹ ਬੱਚਾ
ਬਹੁਤਾ ਸੋਹਣਾ ਨਹੀਂ

ਮਾਂ ਨਵਾਉਂਦੀ ਹੈ
ਸੁਰਮਾ ਪਾਉਂਦੀ ਹੈ
ਮੂੰਹ ਚੁੰਮਦੀ ਹੈ

ਮਾਂ ਜਾਣਦੀ ਹੈ
ਮਿੱਟੀ ਨੂੰ ਸੋਨਾ ਕਰਨਾ

ੴ

ਜ਼ਿੰਦਗੀ ਕਦੇ ਮਿਲੀ ਹੈ ਤੈਨੂੰ ?

ਹਾਂ...
ਮੈਨੂੰ ਵੀ ਨਹੀਂ ਮਿਲੀ
ਹਾਂ... ਪਰ
ਇੱਕ ਵਾਰ ਵੇਖੀ ਸੀ

ੴ

ਮੈਂ ਉਡੀਕ ਕਰਨੀ ਸਿੱਖੀ ਹੈ
ਉਸ ਨੇ ਬੇਖ਼ਬਰ ਰਹਿਣਾ
ਅਸੀਂ ਅੱਜ ਵੀ
ਆਪੋ ਆਪਣਾ ਕੰਮ ਕਰਦੇ ਹਾਂ

ੴ

ਭੇਤ ਇੱਕ ਹੋਰ
ਖੁੱਲ੍ਹ ਗਿਆ ਮੇਰੇ ਅੰਦਰ
ਜਦੋਂ ਤੇਰੇ ਅੰਦਰੋਂ
ਤੂੰ ਨਹੀਂ ਮਿਲੀ ਮੈਨੂੰ

ੴ

ਕੁਝ ਰਿਸ਼ਤੇ
ਮੈਨੂੰ ਆਪਣੇ ਹੱਥੀਂ ਤੋੜਨੇ ਪਏ
ਆਪਣੇ ਕੁਝ ਟੁਕੜੇ
ਮੈਂ ਆਪਣੇ ਪੈਰਾਂ ਨਾਲ ਇਕੱਠੇ ਕੀਤੇ

ੴ



ਉਹ ਪੁੱਛਦੀ ਹੈ
ਮੈਨੂੰ ਕੀ ਮਿਲਿਆ
ਕਿੱਥੇ ਹੈ ਮੇਰੇ ਹਿੱਸੇ ਦੀ ਖੁਸ਼ੀ ?

ਮੈਂ ਕਿਹਾ
ਔਰਤ ਆਪਣੇ ਆਪ ਲਈ
ਨਹੀਂ ਜੰਮਦੀ

ਧਰਤੀ ਨੇ ਪੁੱਛਿਆ ਕਦੇ ?
ਮੈਨੂੰ ਘੁੰਮਣ ਨਾਲ ਕੀ ਮਿਲਦੈ ?

ੴ

ਤੈਨੂੰ ਲੱਗਣ ਲੱਗੀਆਂ ਨੇ
ਫਿੱਕੀਆਂ, ਫਿੱਕੀਆਂ
ਮੇਰੀਆਂ ਸਾਰੀਆਂ ਗੱਲਾਂ

ਮੈਂ ਆਪਣੇ ਅੰਦਰ
ਤੇਰੀ ਤਸਵੀਰ
ਹੋਰ ਗੂੜ੍ਹੀ ਕਰ ਲਈ ਹੈ

ੴ

ਉਹ ਆਖਦੀ ਹੈ
'ਸੱਚ ਬੜਾ ਬਤਮੀਜ਼ ਹੁੰਦਾ
ਬਹੁਤ ਗੰਦਾ'

ਮੈਂ ਕਿਹਾ
ਮੈਨੂੰ ਕੁਝ ਨਹੀਂ ਪਤਾ

ਮੈਂ ਜਾਣ ਬੁੱਝ ਕੇ
ਆਪਣੇ ਸਾਰੇ ਸੱਚ
ਗਵਾ ਚੁੱਕਿਆ ਹਾਂ

ੴ

ਧਰਮ ਤਾਂ
ਕੁੱਖ ਦੇ ਕੋਲ ਹੈ
ਮੁੰਡਾ, ਕੁੜੀ ਨਹੀਂ ਵੇਖਦੀ
ਬਸ, ਪਾਲਣ ਲੱਗਦੀ ਹੈ

ੴ

ਮੈਂ ਉਸ ਦੇ ਅੱਗੇ
ਆਪਣੇ ਹੱਥ ਕੀਤੇ
ਉਸ ਨੇ ਚੁੱਪ ਰੱਖ ਦਿੱਤੀ

ਮੈਂ ਉਸ ਕੋਲ
ਆਪਣੀ ਕਵਿਤਾ ਲੈ ਕੇ ਗਿਆ
ਉਸ ਨੇ ਕਹਿ ਦਿੱਤਾ

'ਇਹ ਮੇਰੀ ਨਹੀਂ'

ਮੈਂ ਕਿਤੋਂ ਦਾ ਨਹੀਂ ਰਿਹਾ

ੴ

ਆਪਣਾ ਨਾਂ ਲਿਖਦਿਆਂ
ਪਤਾ ਨਹੀਂ ਕਦੋਂ
ਤੇਰਾ ਨਾਂ ਲਿਖਿਆ ਗਿਆ
ਮੇਰੀ ਸੁਰਤ ਨੇ
ਲਿਖਤੀ ਸਬੂਤ ਦਿੱਤਾ ਹੈ
ਮੈਂ ਤੂੰ ਹਾਂ

ੴ



ਮੁਹੱਬਤ
ਅਨੋਖੀ ਤਰ੍ਹਾਂ ਦੀ ਜ਼ਮੀਨ ਹੈ
ਬਹੁਤ ਕੁਝ ਪੈਦਾ ਹੁੰਦਾ ਹੈ
ਇਸ ਦੇ ਅੰਦਰੋਂ

ਜੋ ਬੀਜਿਆ ਜਾਂਦਾ ਹੈ
ਬਸ, ਓਹੀ ਨਹੀਂ ਉੱਗਦਾ

ੴ

ਕੁਝ ਸ਼ਬਦ ਮੇਰੇ ਕੋਲ
ਕਵਿਤਾ ਪਤਾ ਕਿਉਂ ਹੋਏ ?
ਕਿਉਂਕਿ ਮੈਂ
ਤੇਰੇ ਜਿਸਮ ਦੀ ਸਹੁੰ ਨਹੀਂ ਖਾਧੀ
ਤੇਰੀ ਰੂਹ ਨੂੰ ਸਾਖ਼ਸ਼ੀ ਮੰਨਿਆ ਹੈ

ੴ

ਕਵਿਤਾ ਦੇ ਕੋਲ ਹੋਣਾ
ਮਨੁੱਖ ਹੋਣ ਤੋਂ
ਥੋੜ੍ਹਾ ਜਿਹਾ ਅੱਗੇ ਹੋਣਾ ਹੈ
ਅਪਣੱਤ ਨੂੰ
ਨਾ ਸਮਝ ਸਕਣਾ
ਪਸ਼ੂ ਹੋਣ ਤੋਂ
ਪਿੱਛੇ ਰਹਿ ਜਾਣਾ ਹੈ

ੴ

ਮਨੁੱਖ ਦਾ ਕੀ ਹੈ
ਕਿਸੇ ਨੂੰ ਪਾਣੀ ਦੀ ਘੁੱਟ ਦੇਣ ਲੱਗੇ ਵੀ
ਵੀਹ ਵਾਰ ਸੋਚਦਾ ਹੈ

ਮਾਂ ਪਤਾ ਕੀ ਹੁੰਦੀ ਹੈ ?
ਕਿਸੇ ਨੂੰ ਆਪਣਾ
ਲਹੂ ਮਾਸ ਦੇਣਾ

ੴ

ਮੈਂ ਤਾਂ ਖੋਲ੍ਹ ਕੇ ਰੱਖਿਆ ਸੀ
ਆਪਣੇ ਮਨ ਦਾ ਦਰਵਾਜ਼ਾ
ਤੇਰੇ ਲਈ

ਆਹ.... ਪਤਾ ਨਹੀਂ
ਕਿਹੜੇ ਮੌਸਮ
ਕਿਹੜੀਆਂ ਰੁੱਤਾਂ
ਕੀ ਕੁਝ
ਲੰਘ ਆਇਆ ਹੈ ਅੰਦਰ
ਤੇਰੇ ਬਿਨਾਂ

ਮੁਹੱਬਤ
ਚੁੱਪ ਚਾਪ
ਬਿਨਾ ਖੜਾਕ ਕੀਤੇ
ਟੁਕੜੇ ਟੁਕੜੇ ਹੋਣਾ ਹੈ

ਤੁਹਾਡਾ ਜਿੱਡਾ ਕੁ ਸਬਰ ਹੋਵੇ
ਤੁਸੀਂ ਓਡੇ ਕੁ ਕਵੀ ਹੁੰਦੇ ਹੋ

ਤੇਰਾ ਮੇਰਾ ਰਿਸ਼ਤਾ
ਇਸੇ ਤਰ੍ਹਾਂ ਹੀ ਨਿਭਦਾ ਰਹਿਣਾ
ਬਸ, ਚੁੱਪ ਚੁੱਪ ਰਹਿਣਾ
ਨਾ ਤੂੰ ਕੁਝ ਕਹਿਣਾ
ਨਾ ਮੈਂ ਕੁਝ ਕਹਿਣਾ

ਔਰਤਾਂ ਤੇ ਕੁੜੀਆਂ
ਬੰਦ ਮੁੱਠੀ ਵਾਂਗ ਹੁੰਦੀਆਂ ਹਨ

ਕਦੇ ਕਦੇ ਖੁੱਲ੍ਹਦੀਆਂ ਹਨ
ਕਿਸੇ ਕਿਸੇ ਨਾਲ

ਔਰਤ ਤੇ ਕਵਿਤਾ
ਜਦੋਂ ਖੁੱਲ੍ਹ ਜਾਂਦੀਆਂ ਹਨ
ਫਿਰ ਕਿਸੇ ਦੇ ਵੱਸ ਦੀਆਂ ਨਹੀਂ ਹੁੰਦੀਆਂ

ਮੈਂ ਖੁੱਲ੍ਹੀ ਕਵਿਤਾ ਲਿਖਦਾ ਹਾਂ
ਮੈਂ ਆਪਣੇ ਵੱਸ ਦਾ ਵੀ ਨਹੀਂ ਹਾਂ

ੳ

ਤੇਰੇ ਨਾਲ਼
ਮਨ ਹੀ ਮਨ ਕੀਤੀਆਂ ਗੱਲਾਂ
ਕਾਗਜ਼ 'ਤੇ ਲਿਖਦਾ ਹਾਂ

ਮੈਨੂੰ ਕਿਸੇ ਨੇ ਦੱਸਿਆ ਹੈ
ਇਹ ਕਵਿਤਾ ਹੁੰਦੀ ਹੈ

ੳ

ਮੈਂ ਚੁੱਪ ਤੋੜ ਦਿੱਤੀ

ਉਸ ਨੇ ਕਿਹਾ
ਸ਼ੋਰ ਨਾ ਕਰ

ਇਹ ਜੋ ਮੇਰੇ
ਹੱਥਾਂ 'ਚ ਟੁਕੜੇ ਨੇ
ਕਿੱਥੇ ਧਰਾਂਗਾ ਮੈਂ

☬

ਕਿੰਨੀਆਂ ਹੀ ਰਾਤਾਂ ਦੇ ਲੰਘਦਿਆਂ
ਦਿਨਾਂ ਦੇ ਗੁਜ਼ਰਦਿਆਂ
ਸੂਰਜਾਂ ਦੇ ਚੜ੍ਹਦਿਆਂ ਲਹਿੰਦਿਆਂ

ਅਣਗਿਣਤ ਸਾਹ ਲਏ
ਤੁਰਦੇ ਰਹੇ ਕਦਮ

ਸੈਂਕੜੇ ਕਿਤਾਬਾਂ ਪੜ੍ਹਦਿਆਂ
ਅਣਗਿਣਤ ਸਤਰਾਂ
ਕਾਲ਼ੇ ਅੱਖਰਾਂ ਦਾ ਤਾਂ ਹਿਸਾਬ ਹੀ ਨਹੀਂ
ਬਸ ਐਵੇਂ ਭੁੱਲ ਭੁਲੇਖੇ
ਕੋਈ ਸਤਰ ਮਿਲਦੀ ਹੈ
ਇੱਕ ਅੱਧੀ
ਜੋ ਕਵਿਤਾ ਹੁੰਦੀ ਹੈ

ਹਾਂ ਏਸੇ ਤਰ੍ਹਾਂ ਹੀ ਤਾਂ
ਮੈਨੂੰ ਮਿਲੀ ਸੀ ਤੂੰ

☬

ਕੁਝ ਗੱਲਾਂ
ਜਿਨ੍ਹਾਂ ਦਾ ਮੈਂ ਗਲ ਘੁੱਟਿਆ
ਉਹ ਕਵਿਤਾਵਾਂ ਬਣ ਕੇ ਜੰਮ ਪਈਆਂ

ੴ

ਮੈਂ ਤਾਂ ਨਹੀਂ ਕਿਹਾ ਤੈਨੂੰ
ਮੈਨੂੰ ਪਿਆਰ ਕਰ
ਚਾਹਿਆ ਸੀ ਬਸ
ਸਿਜਦਾ ਕਬੂਲ ਹੋਵੇ
ਸਲਾਮ ਮਨਜ਼ੂਰ ਹੋਵੇ

ਮਨੁੱਖ ਹਾਂ ਨਾ
ਚੰਗਾ ਨਹੀਂ ਲੱਗਦਾ
ਦੁਰਕਾਰੇ ਜਾਣਾ

ੴ

ਪੱਤਝੜ
ਟੁੱਟਦੇ ਪੱਤੇ
ਇਹ ਮੌਸਮ ਮੈਨੂੰ ਲੱਗਦਾ ਹੈ
ਮੇਰੇ ਵਰਗਾ

ੴ

ਤੈਨੂੰ ਯਾਦ ਕਰਨਾ
ਆਪਣੇ ਟੁਕੜੇ ਗਿਣਨਾ ਹੈ

ੴ

ਬਹੁਤ ਦੇਰ
ਖੁੱਲ੍ਹੀਆਂ ਅੱਖਾਂ ਨਾਲ
ਉਡੀਕ ਕੀਤੀ
ਕਿ ਕਦੇ ਤਾਂ ਤੂੰ
ਮੇਰਾ ਕਿਹਾ
ਅੱਖਾਂ ਬੰਦ ਕਰਕੇ ਮੰਨ ਲਵੇਂ

ੳ

ਉਡੀਕ ਵਿੱਚ ਹੋਣਾ
ਅੱਗ ਹੋਣਾ ਹੈ
ਅੱਗ ਜਦੋਂ ਬਹੁਤ ਦੇਰ ਮੱਚਦੀ ਹੈ
ਪਿੱਛੇ ਕੁਝ ਨਹੀਂ ਬਚਦਾ

ੳ

ਛੋਟੀ ਬੱਚੀ ਦੀ
ਛੱਡੀ ਹੋਈ ਜੂਠੀ ਰੋਟੀ
ਰੋਟੀਆਂ ਵਾਲੇ ਡੱਬੇ ਵਿੱਚ
ਰੱਖ ਦਿੰਦਾ ਹਾਂ
ਉਹ ਸੁੱਚਾ ਹੋ ਜਾਂਦਾ ਹੈ

ੳ

ਪ੍ਰਸ਼ਾਦ
ਭੋਜਨ ਨਹੀਂ ਹੁੰਦਾ

ਕਵਿਤਾ
ਮਨੋਰੰਜਨ ਨਹੀਂ ਹੁੰਦੀ

ੳ

ਏਹੀ ਤਾਂ ਹੈ
ਮੁਹੱਬਤ
ਖ਼ਿਆਲ ਬਣ ਕੇ ਜੁੜ ਜਾਣਾ
ਸੁਫ਼ਨੇ ਬਣ ਕੇ ਟੁੱਟ ਜਾਣਾ

ੴ

ਸਾਡੇ ਕੋਲ ਵਿਆਹ
ਸਿਰਫ਼ ਦੇਹ ਦਾ ਸਮਰਪਣ ਹੈ
ਇਸੇ ਲਈ ਸਾਡੇ 'ਚੋਂ
ਬਹੁਤਿਆਂ ਦੇ ਮਨ
ਕੁਆਰੇ ਹੀ ਮਰ ਜਾਂਦੇ ਹਨ

ੴ

ਉਹ ਧੀ ਬਣੀ
ਵਹੁਟੀ ਬਣੀ

ਮਾਂ ਬਣੀ
ਤੇ ਪ੍ਰਮਾਤਮਾ ਹੋ ਗਈ

ਮੈਂ ਉਸ ਦੇ ਨਾਲ
ਸਾਰੀ ਉਮਰ ਰਹਿ ਕੇ ਵੀ
ਬੰਦਾ ਹੀ ਰਹਿ ਗਿਆ

ੴ

ਮਾਂ ਪਿਆਰ ਕਰਦੀ ਹੈ
ਇਸੇ ਲਈ ਉਸਨੂੰ
ਉਹ ਵੀ ਦਿਸਦਾ ਹੈ
ਜੋ ਅੱਖਾਂ ਨਾਲ ਨਹੀਂ ਦਿਸਦਾ

ੴ

ਮੈਂ ਕੁੜੀ ਹਾਂ
ਹਾਂ, ਨਹੀਂ ਸਰਦਾ ਲੋਕਾਂ ਨੂੰ ਮੇਰੇ ਬਿਨਾਂ
ਬੰਦਿਆਂ ਦੀ ਜਾਨ ਨਿਕਲਦੀ ਹੈ
ਜਨਾਨੀਆਂ ਬਿਨਾਂ

ਫਿਰ ਵੀ ਭਰੂਣ ਹੱਤਿਆ ਬਾਰੇ
ਸੋਚਿਆ ਜਾਂਦਾ ਹੈ
ਇੱਥੇ ਹੀ ਬਸ ਨਹੀਂ
ਲੋਕ ਦਵਾਈਆਂ ਲੱਭਣ ਲੱਗਦੇ ਹਨ
ਕਿ ਆਦਮੀਆਂ ਦੇ ਸ਼ੁਕਰਾਣੂਆਂ ਵਿੱਚੋਂ
ਕੁੜੀਆਂ ਨੂੰ ਮੁੰਡਿਆਂ ਵਿੱਚ ਬਦਲਿਆ ਜਾ ਸਕੇ

ਇਹ ਦੋਗਲੇ ਲੋਕ ਹਨ
ਇਨ੍ਹਾਂ 'ਤੇ ਵਿਸ਼ਵਾਸ਼ ਨਾ ਕਰਨਾ

ਪੜਤਾ ਨਾ ਕਰਨਾ

ਅਸੀਂ ਹੱਸਦੇ ਹਾਂ
ਰੋਂਦੇ ਹਾਂ
ਸੁਪਨੇ ਵੇਖਦੇ ਹਾਂ
ਕਲਪਨਾ ਕਰਦੇ ਹਾਂ

ਅਸੀਂ ਮੁੱਠੀ ਭਰ
ਉਹ ਲੋਕ ਹਾਂ
ਵਕਤ ਜਿਨ੍ਹਾਂ ਤੋਂ ਹਾਰ ਗਿਆ ਹੈ
ਸਮਾਂ ਜਿਨ੍ਹਾਂ ਨੂੰ
ਮਸ਼ੀਨ ਨਹੀਂ ਬਣਾ ਸਕਿਆ

ਅਸੀਂ ਕਵਿਤਾ ਲਿਖਦੇ ਹਾਂ

ਮੁਹੱਬਤ ਲਈ ਲਾਜ਼ਮੀ ਹੈ
ਥੋੜ੍ਹੇ ਬਹੁਤ ਬੇਵਕੂਫ਼ ਹੋਣਾ
ਬਹੁਤੇ ਸਿਆਣੇ ਲੋਕਾਂ ਕੋਲ ਤਾਂ
ਬੱਚੇ ਵੀ ਨਹੀਂ ਖੇਡਦੇ

ੴ

ਮੁਹੱਬਤ ਜਾਣਦੀ ਹੈ
ਟੁਕੜੇ ਹੋ ਕੇ ਵੀ
ਸਾਬਤ ਰਹਿਣ ਦੀ ਕਲਾ

ੴ

ਇਸ਼ਕ ਜਦੋਂ
ਆਖਰੀ ਪੌੜੀ 'ਤੇ ਪੈਰ ਧਰਦਾ ਹੈ
ਮੁਲਾਕਾਤ ਦੇ ਅਰਥ ਮਰ ਜਾਂਦੇ ਹਨ

ੴ

ਸ਼ਬਦ ਕਵਿਤਾ ਨਹੀਂ ਹੁੰਦੇ
ਕਵਿਤਾ ਤਾਂ
ਬੰਦੇ ਦੀ ਨੀਅਤ ਹੁੰਦੀ ਹੈ
ਸ਼ਬਦ ਤਾਂ
ਅਖ਼ਬਾਰਾਂ ਵਿੱਚ ਵੀ ਛਪਦੇ ਹਨ
ਉਹ ਖ਼ਬਰਾਂ ਹੁੰਦੇ ਹਨ

ੴ

ਮੈਂ ਕਵਿਤਾਵਾਂ ਨੂੰ ਪੁੱਛਿਆ
ਤੇਰੇ ਬਾਰੇ
ਉਨ੍ਹਾਂ ਨੇ ਕਿਹਾ
ਸ਼ਬਦ ਛੋਟੇ ਹਨ

ਧਰਮ ਨੂੰ ਪੁੱਛਿਆ
ਉਹ ਬੋਲਿਆ
"ਹੇ! ਔਰਤ ਤੂੰ ਧੰਨ ਹੈਂ"

ਚੌਰਾਹੇ ਵਿੱਚ ਖੜ੍ਹ ਕੇ ਸਵਾਲ ਕੀਤਾ
ਚੌਰਾਹਾ ਆਖਦਾ ਹੈ
"ਔਰਤਾਂ 'ਤੇ ਇਤਬਾਰ ਨਈਂ ਕਰੀ-ਦਾ"

ਅਸਮਾਨ ਵੱਲ ਵੇਖਿਆ
ਬਹੁਤ ਵਾਰ
ਸਵਾਲ ਦੁਹਰਾਇਆ
ਕੋਈ ਜਵਾਬ ਨਈਂ
ਬਸ ਕੁਝ ਤਾਰੇ ਟੁੱਟ ਗਏ

ਤੈਨੂੰ ਪਤੈ?
ਅੱਜ ਕੱਲ੍ਹ ਮੈਂ
ਕਿਸੇ ਨੂੰ ਕੁਝ ਨਈਂ ਪੁੱਛਦਾ

ਕਿ ਹੁਣ
ਮੇਰੇ ਸਾਰੇ ਸਵਾਲ
ਸਮਾਧੀ-ਲੀਨ ਹਨ

ਮੈਂ ਮਿਲਣ ਦੇ ਅਰਥ ਲੱਭੇ
ਤੇ ਗੁੰਮ ਗਈ ਹਰ ਪਰਿਭਾਸ਼ਾ
ਤੈਨੂੰ ਤਾਂ ਇਹ ਵੀ ਨਹੀਂ ਪਤਾ
ਤੂੰ ਕੀ ਕਰ ਦਿੱਤਾ ਹੈ ਮੈਨੂੰ
ਕਿ ਹੁਣ ਮੈਂ
ਕਿਸੇ ਨੂੰ ਵੀ ਮਿਲਣਾ ਨਹੀਂ ਚਾਹੁੰਦਾ

ਮੁਹੱਬਤ ਹੱਥ ਨਈਂ ਫੜਦੀ
ਨਾ ਹੀ ਵੇਖਦੀ ਹੈ
ਅੱਖਾਂ 'ਚ ਪਾ ਕੇ ਅੱਖਾਂ
ਉਹ ਤਾਂ
ਪੈਰ ਚੁੰਮ ਕੇ ਮਰ ਜਾਂਦੀ ਹੈ



ਏਹੀ ਤਾਂ ਹੋਇਆ ਨਹੀਂ
ਕਿ ਤੈਨੂੰ ਭੁੱਲ ਸਕਦਾ
ਏਨਾ ਹੀ ਹੋਇਆ ਹੈ
ਤੇਰੇ ਯਾਦ ਨਾ ਰਹਿ ਸਕਿਆ

ਚੁੱਪ
ਜ਼ਿੰਦਗੀ ਤੋਂ ਲਈ ਛੁੱਟੀ ਹੁੰਦੀ ਹੈ

ਮੈਨੂੰ ਮੁਆਫ਼ੀ ਨਾ ਦੇਣਾ
ਮੇਰੇ ਹਿੱਸੇ ਦੀ ਮੁਆਫ਼ੀ
ਆਪਣੇ ਕੋਲ ਰੱਖ ਲੈਣਾ

ਮੈਂ ਮੁਆਫ਼ੀ ਦਾ ਕੀ ਕਰਾਂਗਾ
ਮੈਂ ਮੁਆਫ਼ ਹੋਣ ਤੋਂ ਇਨਕਾਰ ਕਰਦਾ ਹਾਂ

ੴ

## ਖੜਕਾ ਨਾ ਕਰਨਾ

ਰੋਜ਼ ਸਵੇਰੇ ਛੇ ਵਜੇ
ਆਖਦਾ ਹਾਂ
ਉੱਠੋ ਸੱਤ ਵੱਜ ਗਏ ਨੇ
ਬੇਟੀ ਉੱਠ ਜਾਂਦੀ ਹੈ
ਬਰੱਸ਼ ਕਰਨ ਲੱਗਦੀ ਹੈ
ਅੱਧ ਖੁੱਲ੍ਹੀਆਂ ਅੱਖਾਂ ਨਾਲ
ਬਿਨਾਂ ਟਾਈਮ ਦੇਖੇ

ਕੁਦਰਤ ਰੋਜ਼ ਮੈਨੂੰ
ਇਸ ਝੂਠ ਲਈ ਮੁਆਫ਼ ਕਰਦੀ ਹੈ

ੴ

ਰਾਜੇ ਨੇ ਪੁੱਛਿਆ
"ਉਪਾਅ"...?
ਫ਼ਕੀਰ ਨੇ ਕਿਹਾ
"ਵੇਸ਼ਵਾ ਦੇ ਵਿਹੜੇ ਦੀ ਮਿੱਟੀ ਲੈ ਕੇ ਆਓ"

ਮਰਿਯਾਦਾ ਕੰਬ ਗਈ ਹੈ

ਨਾ ਪੁੱਛਿਆ ਕਰ
ਸਮਾਂ ਹੈ ਜਾਂ ਨਹੀਂ
ਆ ਜਾਇਆ ਕਰ

ਸਮਾਂ ਕਿਹੜਾ
ਕਿਸੇ ਨੂੰ ਪੁੱਛ ਕੇ ਆਉਂਦਾ

ਬੋਲ ਹੀਣੇਂ ਹਨ
ਮੇਰੇ ਕੋਲ
ਤੇਰੀ ਚੁੱਪ
ਸ਼ਬਦਾਂ ਨੂੰ ਅਰਥ ਦਿੰਦੀ ਹੈ

ਮੈਂ ਤੇਰੀ ਚੁੱਪ ਅੰਦਰ ਗੁੰਮਿਆ ਹਾਂ
ਓਥੇ ਕੋਈ ਬੋਲ ਨਹੀਂ ਹੁੰਦਾ
ਕੌਣ ਆਵਾਜ਼ ਮਾਰੇਗਾ ਮੈਨੂੰ
ਮੇਰਾ ਨਾਮ ਵਿਅਰਥ ਹੋ ਗਿਆ ਹੈ

ਮੈਨੂੰ ਤਾਂ ਚੰਗਾ ਲੱਗਦਾ ਹੈ
ਇੱਕੋ ਕਿਤਾਬ ਨੂੰ ਦਸ ਵੀਹ ਵਾਰ ਪੜ੍ਹਨਾ
ਬਹੁਤ ਤੇਜ਼ ਪੱਤੀ ਵਾਲੀ ਚਾਹ
ਮਿੱਠੇ ਚੌਲ
ਤੈਨੂੰ ਖਿਝਾਉਣਾ

ਤੇ ਬਹੁਤ ਚੰਗਾ ਲੱਗਦਾ ਹੈ
ਤੇਰੇ ਮੂੰਹੋਂ ਝਿੜਕਾਂ ਸੁਣਨੀਆਂ

ਮੈਂ ਤਾਂ ਇਸੇ ਤਰ੍ਹਾਂ ਦਾ ਹਾਂ

ਕਵਿਤਾਵਾਂ ਕਿਤੇ ਨਹੀਂ ਜਾਂਦੀਆਂ
ਇੱਥੇ ਹੀ ਕਿਤੇ
ਪਈਆਂ ਰਹਿੰਦੀਆਂ ਨੇ
ਤੇਰੇ ਕੋਲ਼
ਮੇਰੇ ਕੋਲ਼
ਕਈ ਵਾਰ ਕਾਗਜ਼ ਇਨ੍ਹਾਂ ਨੂੰ ਲੱਭ ਲੈਂਦੇ ਹਨ
ਤੇ ਕਦੇ ਕਲਮਾਂ ਇਨ੍ਹਾਂ ਨੂੰ ਗਵਾ ਦਿੰਦੀਆਂ ਹਨ

ਮੈਂ ਤਾਂ ਸਿਰਫ
ਤੇਰੀ ਚੁੱਪ ਨੂੰ ਸੁਣਿਆ
ਹੁਣ ਜਿੱਥੇ ਵੀ ਬੈਠ ਜਾਵਾਂ
ਮੇਰੇ ਆਸ ਪਾਸ
ਹਰ ਚੀਜ਼ ਬੋਲਣ ਲੱਗਦੀ ਹੈ

ਇਹ ਜੋ ਵੀ ਹੈ
ਕਵਿਤਾ ਨਹੀਂ ਹੈ
ਇਹ ਤਾਂ ਉਹ ਗੱਲਾਂ ਨੇ
ਜੋ ਅਸੀਂ ਕਰ ਨਹੀਂ ਸਕੇ

ੴ

ਮੈਂ ਕੁਝ ਨਹੀਂ ਕੀਤਾ
ਬਸ ਤੇਰੀ ਚੁੱਪ ਦੀ ਲਾਜ ਰੱਖੀ ਹੈ

ੴ

ਜਦੋਂ ਮੈਂ
ਤੇਰੇ ਇਨਕਾਰ ਦੇ ਪੈਰ ਚੁੰਮ ਕੇ
ਵਾਪਸ ਪਰਤਿਆ
ਕਵਿਤਾਵਾਂ ਮੇਰੇ ਮੋਢਿਆਂ 'ਤੇ ਚੜ੍ਹ ਗਈਆਂ

ਕਵੀ ਨਹੀਂ ਹਾਂ ਮੈਂ

ੴ

ਤੇਰੇ ਜਾਣ ਬਾਅਦ
ਜੋ ਵੀ ਜਾਂਦਾ ਰਿਹਾ
ਜਾਣ ਦਿੱਤਾ
ਰੋਕਣ ਨੂੰ ਦਿਲ ਹੀ ਨਹੀਂ ਕੀਤਾ

ਤੈਨੂੰ ਪਤੈ ?
ਅੱਜ ਕੱਲ੍ਹ ਮੈਂ
ਕੁਝ ਵੀ ਨਹੀਂ ਚਾਹੁੰਦਾ

ੴ

ਕੁਝ ਅਣਲਿਖੀਆਂ ਕਵਿਤਾਵਾਂ
ਹਮੇਸ਼ਾ
ਮੇਰਾ ਪਿੱਛਾ ਕਰਦੀਆਂ ਹਨ

ਤੇ ਉਹ ਪਲ
ਜਿਨ੍ਹਾਂ ਵਿੱਚ ਅਸੀਂ ਮਿਲ ਨਹੀਂ ਸਕੇ

ਰੋਜ਼ ਮੈਨੂੰ ਮਿਲਣ ਆਉਂਦੇ ਹਨ

ੴ

ਜਦੋਂ ਮੈਂ
ਕਵਿਤਾ ਨਹੀਂ ਲਿਖਦਾ
ਉਦੋਂ
ਮੈਂ ਜਿਉਣ ਦਾ ਨਾਟਕ ਕਰਦਾ ਹਾਂ

ੴ

ਅਸੀਂ ਮਿਲੇ ਸੀ
ਜਿਵੇਂ ਧਰਤੀ ਤੇ ਅਸਮਾਨ ਮਿਲਦੇ ਹਨ
ਜਿਹੜੇ ਲੱਗਦੇ ਹਨ
ਕਿ ਮਿਲ ਗਏ
ਪਰ ਮਿਲਦੇ ਨਹੀਂ

ੴ

ਮੁਹੱਬਤ
ਦੇਹ ਤੋਂ ਪਾਰ ਦੀ ਭਾਸ਼ਾ ਹੈ

ੴ

ਅੱਧੀ ਸਦੀ ਦਾ ਮੌਨ ਟੁੱਟਿਆ
ਤੇ ਮੈਂ
ਸਿਰਫ਼ ਤਿੰਨ ਸ਼ਬਦ ਕਹੇ

'ਮੈਂ ਤੇਰਾ ਹਾਂ'

ਉਸ ਤੋਂ ਬਾਅਦ
ਅਸੀਂ ਇੱਕ ਦੂਜੇ ਦੇ ਨਹੀਂ ਰਹੇ

ੴ

ਇਸ ਤੋਂ ਪਹਿਲਾਂ
ਕਿ ਮੈਂ ਬੰਦ ਕਰ ਦੇਵਾਂ
ਤੇਰੇ ਅਣਕਹੇ ਸ਼ਬਦਾਂ ਨੂੰ ਸੁਣਨਾ

ਤੂੰ ਬੋਲ ਪੈ

ੴ

ਚੰਗਾ ਲੱਗਦਾ ਹੈ
ਯਾਦ ਕਰਨਾ

ਕੁਝ ਜ਼ਖ਼ਮਾਂ ਦਾ ਇਹੋ ਇਲਾਜ ਹੁੰਦਾ ਹੈ
ਉਹਨਾਂ ਨੂੰ ਛਿੱਲਦੇ ਰਹਿਣਾ

ਕੁਝ ਰਿਸ਼ਤੇ
ਸਿਰਫ ਤਕਲੀਫ਼ਾਂ ਦਾ ਆਦਾਨ-ਪ੍ਦਾਨ ਹੁੰਦੇ ਹਨ

ਮੁਹੱਬਤ ਜਾਣਦੀ ਹੈ
ਟੁਕੜੇ ਹੋ ਕੇ ਵੀ
ਸਾਬਤ ਰਹਿਣ ਦੀ ਕਲਾ

ਕੁਝ ਚੀਜ਼ਾਂ
ਸਿਰਫ਼ ਹਨੇਰੇ ਵਿੱਚ ਦਿਸਦੀਆਂ ਹਨ

ਜੁਗਨੂੰ, ਤਾਰੇ ਹੋਰ ਬੜਾ ਕੁਝ
ਇੱਕ ਦੂਜੇ ਨੂੰ, ਤੂੰ ਤੇ ਮੈਂ

ਹਨੇਰਾ ਆਪਣੀ ਕਿਸਮ ਦਾ
ਚਾਨਣ ਹੁੰਦਾ ਹੈ

ਕੁਝ ਕੁ ਛਿਣ
ਮੇਰੇ ਅੰਦਰ ਸਦੀਆਂ ਬਣਗੇ

ਤੇਰੇ ਜਾਣ ਬਾਅਦ

ਕੁਝ ਸ਼ਬਦ
ਮੇਰੇ ਕੋਲ਼ ਸੁਆਹ ਹੋ ਗਏ
ਤੇ ਮੈਂ
ਉਹਨਾਂ ਨੂੰ ਪਿੰਡੇ 'ਤੇ ਮਲ਼ ਲਿਆ
ਘੋਰੀ ਸਾਧ ਹੈ ਮਨ
ਜਿੱਥੇ ਬਹਿ ਗਿਆ ਉੱਠਦਾ ਨਹੀਂ

ਵਰ੍ਹਿਆਂ ਬਾਅਦ ਉਸ ਨੇ ਕਿਹਾ
ਆ ਜਾ ...ਉੱਠ ..ਹੁਣ ...!
ਮੈਂ ਫੇਰ ਦੁਨੀਆਂਦਾਰੀ ਪਹਿਨ ਲਈ
ਸਾਹਮਣੇ ਹੋਇਆ ਤਾਂ ਸੁਣਿਆ
ਆ ਤੇਰੀ ਦੇਹ ਤੋਂ ਸੁਆਹ ਝਾੜ ਦਿਆਂ

ਉਸ ਨੇ ਮੇਰੇ ਵੱਲ ਵੇਖਿਆ
ਤੇ ਮੈਂ ਵੇਖੇ ਉਸ ਦੇ ਹੱਥ

ਮੈਂ ਡਰ ਗਿਆ ਹਾਂ
ਉਸ ਦੇ ਹੱਥ ਬਹੁਤ ਸੋਹਣੇ ਨੇ
ਮੈਨੂੰ ਸੋਹਣੀਆਂ ਚੀਜ਼ਾਂ ਦਾ ਕਿੰਨਾ ਫ਼ਿਕਰ ਹੁੰਦਾ
ਉਸ ਨੂੰ ਨਹੀਂ ਪਤਾ
ਇਹ ਤਾਂ ਮੈਨੂੰ ਪਤਾ ਨਾ...!
ਜਦੋਂ ਉਹ ਮੇਰੀ ਦੇਹ ਨੂੰ ਹੱਥ ਲਾਏਗੀ
ਇਸ ਸੁਆਹ ਨੂੰ ਫ਼ਰੋਲੇਗੀ
ਉਸ ਦੇ ਹੱਥ ਤੇ ਮੇਰਾ ਡਰ
ਇਸ ਸੁਆਹ ਵਿੱਚ ਹਾਲ਼ੇ ਵੀ
ਕੁਝ ਅੰਗਿਆਰ ਬਾਕੀ ਹਨ....

ਬਹੁਤਾ ਔਖਾ ਨਹੀਂ
ਜਵਾਨੀ ਵਿੱਚ ਸ਼ਾਇਰ ਹੋਣਾ
ਔਖਾ ਤਾਂ ਹੈ
ਕਿਸੇ ਦੀ ਉਡੀਕ
ਤੁਹਾਡੀ ਦੇਹ 'ਤੇ
ਝੁਰੜੀਆਂ ਬਣ ਉਤਰਨ ਲੱਗੇ

ਤੇ ਕਿਸੇ ਦਿਨ
ਤੁਹਾਡਾ ਆਖਰੀ ਸਾਹ
ਕਿਸੇ ਲਈ ਕਵਿਤਾ ਲਿਖੇ

ੴ

ਮਿਲ ਗਈ ਸੀ ਮੁਹੱਬਤ
ਮੈਂ ਉਸ ਦੀ ਮੁੱਠੀ ਭਰ ਲਈ
ਉਹ ਮਿੱਟੀ ਹੋ ਗਈ

ੴ

ਹੁਣੇ ਹੁਣੇ
ਮੈਨੂੰ ਕੁਝ ਸੁਣਿਆ ਹੈ
ਲੱਗਦਾ ਹੈ ਦਰਵਾਜ਼ਾ ਖੁੱਲ੍ਹ ਗਿਆ

ਪੂਰੀ ਉਮਰ ਬਾਅਦ, ਪਹਿਲੀ ਵਾਰ
ਸ਼ਾਇਦ ਉਸ ਨੇ ਆਵਾਜ਼ ਮਾਰੀ ਹੈ

ਧਿਆਨ ਨਾਲ ਸੁਣਨ ਦੇਵੋ

ਖੜਕਾ ਨਾ ਕਰਨਾ...

